ੴ ਸਤਿਗੁਰ ਪ੍ਰਸਾਦਿ ॥

ਸਭ ਤੋਂ ਵੱਡੀ ਤੇ ਅਸਲੀ

# ਜਨਮ ਸਾਖੀ

# ਬਾਬਾ ਸ਼ੇਖ ਫਰੀਦ ਜੀ

ਗਿਆਨੀ ਨਰੈਣ ਸਿੰਘ ਜੀ ਮੁਜੰਗਾਂ ਵਾਲੇ ਲਾਹੌਰ



ਪ੍ਰਕਾਸ਼ਕ-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

JANAM SAKHI SHEIKH FARID JI
*by*
*Narain Singh Giani*

ISBN : 81-7601-062-6

ਚੌਦਵੀਂ ਐਡੀਸ਼ਨ 2007
ਪੰਦਰਵੀਂ ਐਡੀਸ਼ਨ ਅਪ੍ਰੈਲ 2010

**Asian Publications**
7137-132 Street
Surrey, BC V3W 4M3
(604) 597-5837



ਪ੍ਰਕਾਸ਼ਕ:

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ/ਫੈਕਸ : (0183) 2542346, 2547974, 2557973
E-mail : csjssales@hotmail.com, csjsexports@vsnl.com,
: cjgroup77@yahoo.com
Visit our Website : www.csjs.com

ਪ੍ਰਿੰਟਰ :
ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ।
ਫੋਨ : 2705003, 5095774

Printed in India

# ਤਤਕਰਾ


| ਪ੍ਰਸੰਗ | ਪੰਨਾ |
|---|---|
| ਫਰੀਦ ਜੀ ਦਾ ਜਨਮ | 5 |
| ਫਰੀਦ ਜੀ ਦਾ ਬਚਪਨ | 6 |
| ਫਰੀਦ ਜੀ ਦਾ ਮੱਕੇ ਜਾਣਾ | 6 |
| ਫਰੀਦ ਸ਼ਕਰ ਗੰਜ | 6 |
| ਵਿਦਿਆ ਪ੍ਰਾਪਤੀ | 8 |
| ਮਾਤਾ ਮਰੀਅਮ | 8 |
| ਪਹਿਲੀ ਵੇਰ ਬੰਦਗੀ ਕਰਨ ਜਾਣਾ | 9 |
| ਵਾਪਸ ਘਰ ਆਉਣਾ | 10 |
| ਮਾਤਾ ਨੇ ਸਿਰ ਵਾਹੁਣਾ | 10 |
| ਫਰੀਦ ਜੀ ਦਾ ਗ੍ਰਿਸਤ ਵਿਚ ਪੈਣਾ | 11 |
| ਕਾਠ ਦੀ ਰੋਟੀ ਗਲ ਪਾਉਣੀ | 12 |
| ਦੂਸਰੀ ਵੇਰ ਬੰਦਗੀ ਕਰਨ ਜਾਣਾ | 12 |
| ਲੁਹਾਰ ਨਾਲ ਮੇਲ | 12 |
| ਸਰੀਰ ਕਾਵਾਂ ਠੂੰਗਣਾ | 14 |
| ਵਾਪਸ ਘਰ ਆਉਣਾ | 16 |
| ਮਾਤਾ ਦਾ ਉਪਦੇਸ਼ | 17 |
| ਕਾਠ ਦੀ ਰੋਟੀ ਲਾਹੁਣੀ | 17 |
| ਤੀਸਰੀ ਵੇਰ ਬੰਦਗੀ ਕਰਨ ਜਾਣਾ | 18 |
| ਜੰਗਲ ਵਿਚ ਬੰਦਗੀ ਕਰਨਾ | 18 |
| ਚਿੱੜੀਆਂ ਨੇ ਰੌਲਾ ਪਾਉਣਾ | 19 |
| ਕਰਾਮਾਤ ਦਾ ਹੰਕਾਰ | 19 |
| ਵਾਪਸ ਘਰ ਨੂੰ ਆਉਣਾ | 20 |
| ਪਾਣੀ ਪੀਣ ਖੂਹ 'ਤੇ ਜਾਣਾ | 20 |
| ਪਾਣੀ ਪਿਲਾਉਣ ਨੂੰ ਕਹਿਣਾ | 21 |
| ਸਜ-ਵਿਆਹੀ 'ਤੇ ਗੁੱਸਾ | 21 |
| ਫਰੀਦ ਜੀ ਨੇ ਹੈਰਾਨ ਹੋਣਾ | 21 |
| ਸਜ-ਵਿਆਹੀ ਨੇ ਪਾਣੀ ਪੀਣ ਲਈ ਕਹਿਣਾ | 22 |

ਸਜ-ਵਿਆਹੀ ਨੇ ਆਪਣੀ ਕਹਾਣੀ ਸੁਣਾਉਣੀ 22
ਫਰੀਦ ਜੀ ਦਾ ਨਿਰਾਸ਼ ਹੋਣਾ 25
ਫਰੀਦ ਜੀ ਨੇ ਮਾਤਾ ਨੂੰ ਦੱਸਣਾ 26
ਮੁਰਸ਼ਦ ਧਾਰਨ ਬਾਰੇ ਸੋਚਣਾ 27
ਮੁਰਸ਼ਦ ਬਾਰੇ ਵਿਚਾਰ 27
ਫਰੀਦ ਜੀ ਮੁਰਸ਼ਦ ਕੋਲ 29
ਫਰੀਦ ਜੀ ਦਾ ਇਮਤਿਹਾਨ 30
ਫਰੀਦ ਜੀ ਨੇ ਅੱਗ ਲੈਣ ਜਾਣਾ 31
ਮੁਰਸ਼ਦ ਨੇ ਖੁਸ਼ ਹੋਣਾ 32
ਭਗਤੀ ਪ੍ਰਵਾਨ ਹੋਣੀ 33
ਬਾਦਸ਼ਾਹ ਦੀ ਲੜਕੀ ਨਾਲ ਨਿਕਾਹ 33
ਫਰੀਦ ਜੀ ਦਾ ਹਾਂਸੀ ਆਉਣਾ 34
ਚੇਲਿਆਂ ਦੀ ਪਹਿਚਾਣ 35
ਮੁਰਸ਼ਦ ਦੀ ਮੌਤ 'ਤੇ ਦਿੱਲੀ ਜਾਣਾ 35
ਫਿਰ ਹਾਂਸੀ ਆਉਣਾ 36
ਫਰੀਦ ਜੀ ਦਾ ਹਾਂਸੀ ਰਹਿਣਾ 37
ਹਾਂਸੀ ਤੋਂ ਮੁਲਤਾਨ ਜਾਣਾ 45
ਗੋਦੜੀ ਨੇ ਬੋਲਣਾ 45
ਰੱਬੀ ਕਰਾਮਾਤ ਵਿਖਾਉਣੀ 46
ਫਰੀਦ ਜੀ ਦੇ ਨਾਂ 'ਤੇ ਫਰੀਦ ਕੋਟ 50
ਫਰੀਦ ਜੀ ਨੇ ਅਜੋਧਨ ਜਾਣਾ 51
ਕਾਜੀ ਨੇ ਵਿਰੋਧ ਕਰਨਾ 52
ਧਰਤੀ ਨੇ ਬੋਲਣਾ 54
ਅਜੋਧਨ ਦਾ ਨਾਂ ਪਾਕ ਪਟਨ 56
ਨਿਕਾਹ ਤੇ ਸੰਤਾਨ 56
ਇਸਲਾਮੀ ਮਤ ਫੈਲਾਉਣਾ 57
ਬੁੱਢਾਪੇ ਦਾ ਜੀਵਨ 59
ਫਰੀਦ ਜੀ ਦਾ ਦਿਹਾਂਤ 64
ਫਰੀਦ ਜੀ ਦੇ ਜਾ-ਨਸ਼ੀਨ 66
ਸ਼ੇਖ ਬ੍ਰਹਮ ਤੇ ਗੁਰੂ ਨਾਨਕ ਮੁਲਾਕਾਤ 66
ਬਾਣੀ ਬਾਰੇ ਵਿਚਾਰ 67
ਪੰਜਾਬੀ ਕਾਵਿ ਦੇ ਉਸਰੱਈਏ 70
ਫਰੀਦ ਜੀ ਦੀ ਜੀਵਨੀ 'ਤੇ ਸੰਖੇਪ ਲੇਖ 72
ਫਰੀਦ ਜੀ ਦੀ ਰਚਨਾ 76 ਤੋਂ 120

ੴ

੧ਓ ਸਤਿਗੁਰ ਪ੍ਰਸਾਦਿ ॥

## ਜੀਵਨ ਸਾਖੀ

# ਬਾਬਾ ਸ਼ੇਖ ਫਰੀਦ ਜੀ

ਦੋਹਿਰਾ—ਦੀਨ ਦੁਨੀ ਦੇ ਸ਼ਹਿਨਸ਼ਾਹ, ਜਗ ਦੇ ਸਿਰਜਨਹਾਰ।
ਤੇਰੇ ਚਰਣਾਂ ਵਿਚ ਮੈਂ, ਹੱਥ ਬੰਨ੍ਹ ਕਰਾਂ ਪੁਕਾਰ।
ਬਲ ਬਖਸ਼ੋ ਇਸ ਦਾਸ ਨੂੰ, ਹੇ ਸੱਚੇ ਕਰਤਾਰ।
'ਢਿੱਲੋਂ' ਭਗਤ ਫਰੀਦ ਦੀ, ਸਾਖੀ ਕਰਾਂ ਤਿਆਰ।

ਕਾਂਡ ਪਹਿਲਾ

## ਫਰੀਦ ਜੀ ਦਾ ਜਨਮ

ਸ਼ੇਖ ਫ਼ਰੀਦ ਜੀ ਦਾ ਜਨਮ ਸੰਨ ੧੧੭੩ ਈਸਵੀ ਸੰਮਤ ਬਿਕ੍ਰਮੀ ੧੨੩੧ ਅਰਥਾਤ ਹਿਜਰੀ ੫੬੯ ਨੂੰ ਪਿੰਡ ਕੋਠੀਵਾਲ ਜ਼ਿਲਾ ਮੁਲਤਾਨ (ਪਾਕਿਸਤਾਨ) ਵਿਚ ਹੋਇਆ। ਆਪ ਜੀ ਦਾ ਪੂਰਾ ਨਾਮ ਫਰੀਦ-ਦੀਨ-ਮਸਊਦ ਸੀ । ਆਪ ਦੇ ਪਿਤਾ ਦਾ ਨਾਮ ਜਮਾਲੁਦੀਨ ਸੁਲੇਮਾਨ ਤੇ ਦਾਦੇ ਦਾ ਨਾਮ ਸ਼ੇਖ ਸ਼ੈਬ ਸੀ ਉਹ ਪਿੰਡ ਦੇ ਕਾਜੀ ਸਨ । ਆਪ ਜੀ ਦੀ ਮਾਤਾ ਦਾ ਨਾਮ ਕਰਸੂਮ ਮਰੀਅਮ ਸੀ ਜੋ ਬੜੇ ਹੀ ਧਾਰਮਿਕ ਖਿਆਲਾਂ ਵਾਲੀ ਇਸਤ੍ਰੀ ਸੀ । ਫਰੀਦ ਜੀ ਦੇ ਵੱਡੇ ਵਡੇਰੇ ਪਹਿਲਾਂ ਕਾਬਲ ਵਿਚ ਰਹਿੰਦੇ ਸਨ ਤੇ ਉਥੋਂ ਦੇ ਸ਼ਾਹੀ ਘਰਾਣੇ ਵਿਚੋਂ ਸਨ । ਆਪ ਜੀ ਦੇ ਦਾਦਾ ਜੀ ਕਾਬਲ ਤੇ ਗਜ਼ਨੀ ਵਿਚ ਛਿੜੀ ਜੰਗ ਸਮੇਂ ਸੰਨ ੧੧੨੫ ਨੂੰ ਕਾਬਲ ਛੱਡ ਕੇ ਪੰਜਾਬ (ਮੁਲਤਾਨ) ਵਿਚ ਆ ਗਏ । ਫਰੀਦ ਜੀ ਦੇ ਵੱਡੇ ਵਡੇਰੇ ਇਸਲਾਮੀ ਸ਼ਰਾ ਨੂੰ ਮੰਨਦੇ ਸਨ ਤੇ ਸੂਫੀ ਫਕੀਰ ਸਨ। ਉਨ੍ਹਾਂ ਦੀ ਪਿਛਲੀ ਪੀੜ੍ਹੀ ਵਿਚੋਂ ਇਕ ਇਬ੍ਰਾਹੀਮ ਨਾਮ ਵਾਲਾ ਬਲਖ ਦਾ ਬਾਦਸ਼ਾਹ ਵੀ ਸੀ । ਇਨ੍ਹਾਂ ਦੇ ਵੱਡਿਆਂ ਦਾ ਕਾਬਲ ਤੇ ਈਰਾਨ ਦੇ ਬਾਦਸ਼ਾਹਾਂ ਨਾਲ ਕਾਫੀ ਨੇੜ ਰਿਹਾ ਸੀ ਤੇ ਸਾਰੇ ਲੋਕਾਂ ਵਿਚ ਤੇ ਸ਼ਾਹੀ ਦਰਬਾਰਾਂ ਵਿਚ ਇਨ੍ਹਾਂ ਦੇ ਵਡੇਰਿਆਂ ਦਾ ਕਾਫੀ

ਸਤਿਕਾਰ ਕੀਤਾ ਜਾਂਦਾ ਸੀ ।

ਕਾਂਡ ਦੂਸਰਾ

## ਫਰੀਦ ਜੀ ਦਾ ਬਚਪਨ

ਫਰੀਦ ਜੀ ਦੇ ਮਾਤਾ ਜੀ ਵੱਡੇ ਧਾਰਮਿਕ ਖਿਆਲਾਂ ਦੇ ਹੋਣ ਕਰਕੇ ਆਪਣੇ ਪੁੱਤਰ ਨੂੰ ਇਕ ਚੰਗਾ ਰੱਬ ਦਾ ਭਗਤ ਬਨਾਉਣਾ ਚਾਹੁੰਦੇ ਸਨ । ਉਨ੍ਹਾਂ ਫਰੀਦ ਜੀ ਨੂੰ ਪੰਜ ਸਾਲ ਦੀ ਉਮਰ ਵਿਚ ਹੀ ਮਦਰਸੇ (ਉਸ ਵੇਲੇ ਜੋ ਮੁਲਾਂ ਮਸੀਤ ਵਿਚ ਹੀ ਬੱਚਿਆਂ ਨੂੰ ਪੜ੍ਹਾਉਂਦੇ ਸਨ) ਭੇਜ ਦਿੱਤਾ ਤੇ ਫਰੀਦ ਜੀ ਦਸ ਸਾਲ ਦੀ ਉਮਰ ਵਿਚ ਹੀ ਚੰਗਾ ਪੜ੍ਹਨਾ ਲਿਖਣਾ ਸਿਖ ਗਏ ਤੇ ਕੁਰਾਨ ਮਜ਼ੀਦ ਨੂੰ ਪੜ੍ਹਨ ਦਾ ਅਭਿਆਸ ਕਰਨ ਲੱਗ ਪਏ, ਕੁਝ ਕੁ ਸਮੇਂ ਵਿਚ ਹੀ ਉਨ੍ਹਾਂ ਨੇ ਸਾਰਾ ਕੁਰਾਨ ਸ਼ਰੀਫ ਜ਼ਬਾਨੀ ਯਾਦ ਕਰ ਲਿਆ।

ਕਾਂਡ ਤੀਸਰਾ

## ਫਰੀਦ ਜੀ ਦਾ ਮੱਕੇ ਜਾਣਾ

ਜਦੋਂ ਫਰੀਦ ਜੀ ਦੀ ਉਮਰ ਪੰਦਰ੍ਹਾਂ ਸੋਲ੍ਹਾਂ ਸਾਲ ਦੀ ਹੋਈ ਤਾਂ ਉਹ ਆਪਣੇ ਪਿਤਾ ਜਮਾਲੁਦੀਨ ਤੇ ਮਾਤਾ ਮਰੀਅਮ ਦੇ ਨਾਲ ਮੱਕੇ ਹੱਜ ਕਰਨ ਗਏ । ਉਸ ਵਕਤ ਗੱਡੀਆਂ, ਬੱਸਾਂ ਦਾ ਕੋਈ ਸਾਧਨ ਨਹੀਂ ਸੀ ਹੁੰਦਾ, ਲੋਕ ਪੈਦਲ ਜਾਂ ਗੱਡਿਆਂ 'ਤੇ ਇਕ ਕਾਫਲੇ ਦੀ ਤਰ੍ਹਾਂ ਇਕੱਠੇ ਹੋ ਕੇ ਜਾਂਦੇ ਸਨ ਤੇ ਇਸ ਤਰ੍ਹਾਂ ਹੱਜ ਕਰਕੇ ਵਾਪਸ ਆਉਣ ਵਿਚ ਕਾਫੀ ਸਮਾਂ ਲੱਗ ਜਾਂਦਾ ਸੀ । ਜਦੋਂ ਫਰੀਦ ਜੀ ਆਪਣੇ ਮਾਤਾ ਪਿਤਾ ਸਮੇਤ ਸਾਲ ਡੇਢ ਸਾਲ ਪਿਛੋਂ ਵਾਪਸ ਹੱਜ ਕਰਕੇ ਮੁਲਤਾਨ ਆਏ ਤਾਂ ਕੁਝ ਸਮੇਂ ਪਿਛੋਂ ਉਨ੍ਹਾਂ ਦੇ ਪਿਤਾ ਦਾ ਸਾਇਆ ਉਨ੍ਹਾਂ ਦੇ ਸਿਰ ਤੋਂ ਉਠ ਗਿਆ ਤੇ ਫਰੀਦ ਜੀ ਆਪਣੀ ਮਾਤਾ ਜੀ ਦੇ ਕਹੇ ਅਨੁਸਾਰ ਸਭ ਕੁਝ ਕਰਦੇ ਰਹੇ ।

ਕਾਂਡ ਚੌਥਾ

## ਫਰੀਦ ਸ਼ਕਰ ਗੰਜ

ਭਾਸ਼ਾ ਵਿਭਾਗ ਪੰਜਾਬ ਵਿਚ ਲਿਖਿਆ ਹੈ ਕਿ ਬਾਬਾ ਫਰੀਦ ਜੀ ਦੇ ਨਾਮ ਨਾਲ ਇਕ ਸੌ ਇਕ ਤਖਲਸ ਲਾ ਕੇ ਪੁਕਾਰਿਆ ਜਾਂਦਾ ਸੀ, ਇਨ੍ਹਾਂ ਦੀ ਸੂਚੀ ਅਸੀਂ ਅੱਗੇ ਜਾ ਕੇ ਲਿਖਾਂਗੇ ਪਰ ਇਹਨਾਂ ਵਿਚੋਂ ਇਕ ਬਹੁਤ ਮਸ਼ਹੂਰ ਤਖਲਸ ਸ਼ਕਰ ਗੰਜ ਬਾਬਾ ਫਰੀਦ ਜੀ ਦੇ ਨਾਮ ਨਾਲ ਕਈਆਂ ਕਹਾਣੀਆਂ ਸਦਕਾ ਲੱਗਾ ਹੈ । ਸਭ ਤੋਂ ਪਹਿਲਾਂ ਫਰੀਦ ਜੀ ਨੂੰ ਇਹ ਨਾਂ ਉਨ੍ਹਾਂ ਦੀ ਮਾਤਾ ਜੀ ਨੇ ਦਿੱਤਾ । ਇਤਿਹਾਸ ਦੱਸਦਾ ਹੈ ਕਿ ਬਾਬਾ ਫਰੀਦ ਜੀ ਦੀ ਮਾਤਾ ਨੇ ਫਰੀਦ ਨੂੰ ਸ਼ਕਰ ਦਾ ਲਾਲਚ ਦੇ ਕੇ ਪੰਜ ਵਕਤ ਦੀਆਂ ਨਿਮਾਜ਼ਾਂ

ਪੜ੍ਹਨ ਲਈ ਪਰੇਰਿਆ । ਫਰੀਦ ਜੀ ਦੇ ਮਾਤਾ ਜੀ ਉਸ ਦੇ ਸੌਣ ਵਾਲੇ ਮੰਜੇ ਦੇ ਸਿਰ੍ਹਾਣੇ ਪੁੜੀ ਵਿਚ ਪਾ ਕੇ ਸ਼ਕਰ ਰਖ ਦੇਂਦੇ ਸਨ ਤੇ ਫਰੀਦ ਜੀ ਜਦੋਂ ਨਿਮਾਜ਼ ਪੜ੍ਹ ਕੇ ਆਉਂਦੇ ਸਨ ਤਾਂ ਸਿਰ੍ਹਾਣੇ ਥੱਲੇ ਦੀ ਸ਼ਕਰ ਕੱਢ ਕੇ ਖਾ ਲੈਂਦੇ ਸਨ । ਫਰੀਦ ਜੀ ਦੀ ਮਾਤਾ ਇਹ ਉਪਦੇਸ਼ ਦੇਂਦੀ ਕਿ 'ਪੁੱਤਰ, ਜਿਹੜੇ ਲੋਕ ਅਲ੍ਹਾ (ਰੱਬ) ਦੀ ਬੰਦਗੀ ਕਰਦੇ ਹਨ ਰੱਬ ਉਨ੍ਹਾਂ ਨੂੰ ਮਿੱਠੇ ਪਦਾਰਥ ਖਾਨ ਨੂੰ ਦੇਂਦਾ ਹੈ ਤੇ ਉਨ੍ਹਾਂ ਦਾ ਜੀਵਨ ਇਸ ਸੰਸਾਰ ਵਿਚ ਸਫਲ ਹੋ ਜਾਂਦਾ ਹੈ ।

ਜਦੋਂ ਕਾਫ਼ੀ ਵਕਤ ਫਰੀਦ ਜੀ ਦੀ ਮਾਤਾ ਨੂੰ ਉਸ ਦੇ ਸਿਰ੍ਹਾਣੇ ਸ਼ਕਰ ਰਖਦਿਆਂ ਨੂੰ ਹੋ ਗਿਆ ਤਾਂ ਫਰੀਦ ਜੀ ਉਸ ਮਿੱਠੇ ਦੇ ਲਾਲਚ ਵਿਚ ਪੰਜ ਵਕਤ ਦੇ ਨਿਮਾਜ਼ੀ ਬਣ ਗਏ ਤਦ ਉਨ੍ਹਾਂ ਦੀ ਮਾਤਾ ਨੇ ਸ਼ਕਰ ਰਖਣੀ ਬੰਦ ਕਰ ਦਿੱਤੀ ।

ਇਕ ਦਿਨ ਮਾਤਾ ਨੇ ਵੇਖਿਆ ਕਿ ਫਰੀਦ ਨਿਮਾਜ਼ ਪਿਛੋਂ ਸ਼ਕਰ ਖਾ ਰਿਹਾ ਹੈ ਤਾਂ ਉਸ ਦੀ ਮਾਤਾ ਨੇ ਪੁੱਛਿਆ, "ਪੁੱਤਰ ! ਤੂੰ ਇਹ ਸ਼ਕਰ ਕਿਥੋਂ ਲਈ ਹੈ ? ਘਰ ਵਿਚ ਤੇ ਸ਼ਕਰ ਅੱਜ ਬਿਲਕੁਲ ਮੁੱਕੀ ਹੋਈ ਹੈ ।"

ਫਰੀਦ ਜੀ ਨੇ ਕਿਹਾ, "ਮਾਤਾ ਜੀ ਜਿਥੇ ਤੁਸੀਂ ਰੋਜ਼ ਹੀ ਰਖਦੇ ਹੋ ਤੇ ਰੋਜ਼ ਉਥੋਂ ਹੀ ਸ਼ਕਰ ਖਾਂਦਾ ਹਾਂ ।"

'ਪੁੱਤਰ ! ਮੈਂ ਉਥੇ ਕਿੰਨੇ ਚਿਰਾਂ ਤੋਂ ਸ਼ਕਰ ਨਹੀਂ ਰਖ ਰਹੀ ।'

'ਮਾਤਾ ਜੀ, ਮੈਂ ਤਾਂ ਰੋਜ਼ ਹੀ ਉਸ ਥਾਂ ਤੋਂ ਸ਼ਕਰ ਲੈ ਕੇ ਖਾਂਦਾ ਹਾਂ ।' ਫਰੀਦ ਜੀ ਦੀ ਮਾਤਾ ਨੇ ਕਿਹਾ, "ਪੁੱਤਰ, ਅਲ੍ਹਾ ਤੇਰੀ ਬੰਦਗੀ 'ਤੇ ਪ੍ਰਸੰਨ ਹੋ ਕੇ ਤੈਨੂੰ ਰੋਜ਼ ਹੀ ਆਪ ਸ਼ਕਰ ਖਾਣ ਨੂੰ ਦੇਂਦੇ ਹਨ ਉਸ ਵਕਤ ਮਾਤਾ ਨੇ ਫਰੀਦ ਨੂੰ ਸ਼ਕਰ ਗੰਜ ਦਾ ਖਿਤਾਬ ਦਿੱਤਾ ।"

ਇਸ ਨਾਮ ਨਾਲ ਫਰੀਦ ਜੀ ਦੀ ਪ੍ਰਸਿਧੀ ਬਾਰੇ ਇਤਿਹਾਸ ਹੋਰ ਵੀ ਕੁਝ ਕੁ ਕਹਾਣੀਆਂ ਦੱਸਦਾ ਹੈ ਜਿਵੇਂ ਕੋਈ ਲੋਕ ਘੋੜਿਆਂ 'ਤੇ ਸ਼ਕਰ ਲਦ ਕੇ ਵੇਚਣ ਲਿਜਾ ਰਹੇ ਸਨ ਤੇ ਫਰੀਦ ਜੀ ਨੇ ਕਿਹਾ ਭਾਈ ! ਇਹ ਕੀ ਲਦੀ ਜਾ ਰਹੇ ਹੋ ਤਾਂ ਉਨ੍ਹਾਂ ਵਿਚੋਂ ਇਕ ਨੇ ਮਖੌਲ ਨਾਲ ਕਹਿ ਦਿੱਤਾ ਕਿ ਇਹ ਲੂਣ ਹੈ । ਫਰੀਦ ਜੀ ਨੇ ਕਿਹਾ ਚਲੋ ਲੂਣ ਤੇ ਲੂਣ ਹੀ ਸਹੀ ਮਹਿੰਗੇ ਭਾਅ ਵਿਕ ਜਾਵੇਗਾ । ਜਦੋਂ ਉਨ੍ਹਾਂ ਵਪਾਰੀਆਂ ਨੇ ਮੰਡੀ ਜਾ ਕੇ ਵੇਖਿਆ ਤਾਂ ਉਹ ਸੱਚ ਹੀ ਸ਼ਕਰ ਦੀ ਥਾਂ ਲੂਣ ਹੋ ਚੁੱਕਾ ਸੀ ਪਰ ਉਸ ਵੇਲੇ ਦੇਸ਼ ਵਿਚ ਲੂਣ ਦੀ ਕੁਝ ਕਿਲਤ ਹੋਣ ਕਰਕੇ ਉਨ੍ਹਾਂ ਦਾ ਲੂਣ ਵੀ ਸ਼ਕਰ ਦੇ ਭਾਅ 'ਤੇ ਹੀ ਵਿਕ ਗਿਆ। ਜਦੋਂ ਉਹ ਵਪਾਰੀ ਵਾਪਸ ਆ ਰਹੇ ਸਨ ਤਾਂ ਫਿਰ ਰਸਤੇ ਵਿਚ ਉਨ੍ਹਾਂ ਨੂੰ ਫਰੀਦ ਜੀ ਮਿਲ ਪਏ ਤਾਂ ਉਨ੍ਹਾਂ ਚਰਣਾਂ 'ਤੇ ਮੱਥਾ ਟੇਕ ਕੇ ਕਿਹਾ ਕਿ ਤੁਸੀਂ ਤੇ ਸੱਚ ਹੀ ਸ਼ਕਰ ਗੰਜ ਹੋ।

ਇਕ ਕਹਾਣੀ ਉਨ੍ਹਾਂ ਦੇ ਮੁਰਸ਼ਦ ਨਾਲ ਵੀ ਸੰਬੰਧ ਰਖਦੀ ਹੈ ਕਿ ਉਨ੍ਹਾਂ ਨੇ ਫਰੀਦ ਜੀ ਦੀ ਕੰਬਲੀ 'ਤੇ ਚਿਕੜ ਲੱਗਾ ਵੇਖ ਕੇ ਕਿਹਾ ਸੀ ਕਿ ਅੱਜ ਤੇ ਤੁਹਾਡੀ ਕੰਬਲੀ 'ਤੇ ਵੀ ਸ਼ਕਰ ਲੱਗੀ ਹੈ ਤੇ ਉਹ ਕੰਬਲੀ ਤੇ ਲੱਗਾ ਚਿਕੜ ਸ਼ਕਰ ਬਣ ਗਿਆ ਤੇ ਫਰੀਦ ਜੀ ਦੇ ਮੁਰਸ਼ਦ ਨੇ ਵੀ ਸ਼ਕਰ ਗੰਜ ਦਾ ਖਿਤਾਬ ਫਰੀਦ ਜੀ ਨੂੰ ਦਿੱਤਾ।

ਕਾਂਡ ਪੰਜਵਾਂ

## ਫਰੀਦ ਜੀ ਦੀ ਵਿਦਿਆ ਪ੍ਰਾਪਤੀ

ਸ਼ੇਖ ਫਰੀਦ ਜੀ ਉਪਰ ਆਪਣੀ ਮਾਤਾ ਦੇ ਧਾਰਮਿਕ ਖਿਆਲਾਂ ਦਾ ਬਹੁਤ ਪ੍ਰਭਾਵ ਸੀ ਤੇ ਉਹ ਵੀ ਚਾਹੁੰਦੇ ਸਨ ਕਿ ਉਹ ਉੱਚੀ ਵਿਦਿਆ ਪ੍ਰਾਪਤ ਕਰਕੇ ਆਪਣੇ ਚਿਸ਼ਤੀ ਖਾਨਦਾਨ (ਸੂਫੀ ਫਕੀਰਾਂ) ਦੇ ਨਾਂ ਨੂੰ ਚਾਰ ਚੰਨ ਲਾ ਸਕਣ ਤੇ ਸਾਰੇ ਦੇਸ਼ਾਂ ਵਿਚ ਇਸਲਾਮ ਫੈਲਾਉਣ ਦਾ ਕੰਮ ਵਧ ਚੜ੍ਹ ਕੇ ਕਰ ਸਕਣ। ਉਹ ਇਹ ਸਭ ਕੁਝ ਤਦ ਹੀ ਕਰ ਸਕਦੇ ਸਨ ਜੇਕਰ ਉਨ੍ਹਾਂ ਨੂੰ ਇਹ ਸਾਰੀਆਂ ਬੋਲੀਆਂ ਅਰਬੀ, ਫਾਰਸੀ, ਸੰਸਕ੍ਰਿਤ ਆਦਿ ਦਾ ਸਾਰਾ ਗਿਆਨ ਹੋਵੇ ਤੇ ਇਸ ਕਰਕੇ ਉਨ੍ਹਾਂ ਨੇ ਉੱਚੀ ਵਿਦਿਆ ਹਾਸਲ ਕਰਨ ਲਈ ਮੁਲਤਾਨ ਵਿਚ ਹੀ ਹਜ਼ਰਤ ਮੌਲਾਨਾ ਮਿਨਹਾਜ ਦੀਨ ਦੇ ਮਕਤਬ (ਉੱਚੀ ਵਿਦਿਆ ਦੇਣ ਵਾਲੇ ਸਕੂਲ) ਵਿਚ ਦਾਖਲ ਹੋ ਗਏ ਤੇ ਲਗਨ ਨਾਲ ਪੜ੍ਹਾਈ ਕਰਕੇ ਥੋੜ੍ਹੇ ਹੀ ਸਮੇਂ ਵਿਚ ਕੁਰਾਨ ਸ਼ਰੀਫ ਦੀਆਂ ਆਇਤਾਂ ਤੇ ਹੋਰ ਇਸਲਾਮੀ ਪੀਰ ਪੈਗ਼ੰਬਰਾਂ ਬਾਰੇ ਬਹੁਤ ਕੁਝ ਸਿੱਖਿਆ ਪ੍ਰਾਪਤ ਕਰ ਲਈ। ਫਰੀਦ ਜੀ ਨੇ ਹੋਰ ਵੀ ਕਈ ਫਕੀਰਾਂ ਦੀ ਸੰਗਤ ਕਰਕੇ ਪੰਜੇ ਵਕਤ ਨਿਮਾਜ਼ ਪੜ੍ਹਨ, ਰੋਜ਼ੇ ਰਖਣ, ਕੁਰਾਨ ਸ਼ਰੀਫ ਨੂੰ ਜ਼ਬਾਨੀ ਪੜ੍ਹਨ ਤੇ ਇਸਲਾਮੀ ਅਸੂਲਾਂ ਨੂੰ ਬਹੁਤ ਚੰਗੀ ਤਰ੍ਹਾਂ ਸਮਝ ਕੇ ਇਕ ਕਟੜ ਇਲਾਮੀ ਤੇ ਸੂਫੀ ਫਕੀਰ ਦਾ ਦਰਜਾ ਹਾਸਲ ਕਰ ਲਿਆ। ਉਨ੍ਹਾਂ ਦੇ ਦਿਲ ਵਿਚ ਹੋਰ ਸਭ ਕੁਝ ਤਿਆਗ ਕੇ ਅਲ੍ਹਾ (ਪ੍ਰਭੂ) ਨੂੰ ਮਿਲਣ ਦਾ ਹੀ ਖਿਆਲ ਹਰ ਵੇਲੇ ਰਹਿੰਦਾ ਸੀ, ਜਿਸ ਬਾਰੇ ਉਸ ਦੀ ਮਾਤਾ ਹਰ ਵਕਤ ਕਾਫੀ ਉਪਦੇਸ਼ ਦੇਂਦੀ ਰਹਿੰਦੀ ਸੀ।

ਕਾਂਡ ਛੇਵਾਂ

## ਫਰੀਦ ਜੀ ਦੀ ਮਾਤਾ ਮਰੀਅਮ

ਪੁਰਾਣੇ ਸਮੇਂ ਦੇ ਲੋਕਾਂ ਤੋਂ ਪਤਾ ਲਗਦਾ ਆ ਰਿਹਾ ਹੈ ਕਿ ਅੱਜ ਤਕ ਧਾਰਮਿਕ ਖਿਆਲਾਂ ਦੀਆਂ ਦੁਨੀਆਂ ਵਿਚ ਢਾਈ ਮਾਵਾਂ ਪੈਦਾ ਹੋਈਆਂ ਹਨ ਜਿਵੇਂ ਅੱਧੀ ਮਾਤਾ ਧ੍ਰੂ ਭਗਤ ਦੀ, ਇਕ ਮਾਤਾ ਰਾਜੇ ਗੋਪੀ ਚੰਦ ਦੀ ਤੇ ਦੂਸਰੀ ਫਰੀਦ ਜੀ ਦੀ ਮਾਤਾ ਮਰੀਅਮ ਸੀ। ਮਾਤਾ ਮਰੀਅਮ ਦਾ ਨਾਂ ਕਰਸੂਮ ਸੀ ਪਰ ਉਸ ਨੂੰ ਧਾਰਮਿਕ ਖਿਆਲਾਂ ਤੇ ਅਲਾਦੀ

ਪਹੁੰਚੀ ਹੋਈ ਇਸਤ੍ਰੀ ਕਰਕੇ ਮਾਤਾ ਮਰੀਅਮ ਆਖਦੇ ਸਨ, ਹਜ਼ਰਤ ਈਸਾ ਦੀ ਮਾਤਾ ਦਾ ਨਾਮ ਵੀ ਮਰੀਅਮ ਸੀ। ਫਰੀਦ ਜੀ ਦੀ ਮਾਤਾ ਨੇ ਆਪਣੇ ਪੁੱਤਰ ਨੂੰ ਦਿਨ ਰਾਤ ਉਪਦੇਸ਼ ਦੇ ਕੇ ਇਕ ਬਹੁਤ ਵੱਡਾ ਸੂਫੀ ਫਕੀਰ ਬਣਾ ਦਿੱਤਾ ਕਿਉਂਕਿ ਉਹ ਆਪ ਹਜ਼ਰਤ ਦੇ ਖਾਨਦਾਨ ਵਿਚੋਂ ਸਨ। ਉਹ ਇਹ ਚਾਹੁੰਦੇ ਸਨ ਕਿ ਫਰੀਦ ਅਲ੍ਹਾ ਦੀ ਭਗਤੀ ਕਰਕੇ ਆਪਣੇ ਇਸ ਜਨਮ ਨੂੰ ਸਵਾਰ ਲਵੇ। ਇਸੇ ਕਰਕੇ ਉਨ੍ਹਾਂ ਨੇ ਹੀ ਫਰੀਦ ਜੀ ਨੂੰ ਇਹ ਪਰੇਰਨਾ ਦਿੱਤੀ ਕਿ ਅਲ੍ਹਾ ਨੂੰ ਪਾਉਣ ਵਾਸਤੇ ਇਕਾਂਤ ਵਿਚ ਬੰਦਗੀ ਕਰਨੀ ਅਤੀ ਜ਼ਰੂਰੀ ਹੈ। ਆਪਣੀ ਮਾਤਾ ਜੀ ਦੇ ਕਹਿਣ 'ਤੇ ਹੀ ਫਰੀਦ ਜੀ ਨੇ ਬਾਰਾਂ ਬਾਰਾਂ ਸਾਲ ਦੇ ਜੰਗਲਾਂ ਵਿਚ ਤਿੰਨ ਵਾਰ (ਚਿਲੇ ਕੱਟੇ), ਬੰਦਗੀ ਕਰਨ ਗਏ ਤੇ ਰੱਬ ਨੂੰ ਮਿਲਣ ਲਈ ਸਰੀਰ ਨੂੰ ਕਸ਼ਟਾਂ ਵਿਚ ਪਾਉਂਦੇ ਰਹੇ। ਜਦੋਂ ਤਿੰਨ ਵਾਰ ਜੰਗਲਾਂ ਵਿਚ ਬੰਦਗੀ ਕਰਨ 'ਤੇ ਵੀ ਫਰੀਦ ਜੀ ਨੂੰ ਪੂਰਾ ਗਿਆਨ ਨਾ ਹੋਇਆ ਤਾਂ ਉਨ੍ਹਾਂ ਦੀ ਮਾਤਾ ਨੇ ਕੋਈ ਸਿਆਣਾ ਮੁਰਸ਼ਦ ਧਾਰਨ ਕਰਨ ਲਈ ਕਿਹਾ ਜਿਹੜੀ ਫਰੀਦ ਜੀ ਨੂੰ ਰੱਬ ਨੂੰ ਪਾਉਣ ਦਾ ਰਸਤਾ ਦੱਸੇ ਤੇ ਉਹ ਇਕ ਪਹੁੰਚਿਆ ਸੂਫੀ ਫਕੀਰ ਤੇ ਅਲ੍ਹਾ ਦਾ ਪਿਆਰਾ ਬਣ ਜਾਵੇ।

ਕਾਂਡ ਸਤਵਾਂ

## ਫਰੀਦ ਜੀ ਨੇ ਪਹਿਲੀ ਵੇਰ ਜੰਗਲ ਨੂੰ ਬੰਦਗੀ ਕਰਨ ਜਾਣਾ

ਆਪਣੀ ਮਾਤਾ ਜੀ ਤੋਂ ਇਕਾਂਤ ਵਿਚ ਬੰਦਗੀ ਕਰਨ ਦੀ ਪ੍ਰੇਰਨਾ ਲੈ ਕੇ ਫਰੀਦ ਜੀ ਪਹਿਲੀ ਵੇਰ ਜੰਗਲਾਂ ਵਿਚ ਬੰਦਗੀ ਕਰਨ ਲਈ ਆਪਣੀ ਮਾਤਾ ਦਾ ਆਸ਼ੀਰਵਾਦ ਲੈ ਕੇ ਘਰੋਂ ਤੁਰ ਪਏ ਤੇ ਘਣੇ ਜੰਗਲਾਂ ਵਿਚ ਜਾ ਕੇ ਰੱਬ ਦੀ ਬੰਦਗੀ ਕਰਨ ਲੱਗ ਪਏ ਤੇ ਦਿਨ ਰਾਤ ਅਲ੍ਹਾ ਦੇ ਮਿਲਣ ਦੀ ਤਾਂਘ ਦਿਲ ਵਿਚ ਰਖ ਕੇ ਥਾਂ ਥਾਂ ਜੰਗਲ ਵਿਚ ਭਟਕਦੇ ਰਹੇ। ਜਦੋਂ ਵੀ ਫਰੀਦ ਜੀ ਨੂੰ ਭੁੱਖ ਲਗਦੀ ਤਾਂ ਉਹ ਦਰਖਤਾਂ ਦੇ ਫਲ ਤੇ ਪੱਤੇ ਤੋੜ ਕੇ ਖਾ ਲੈਂਦੇ ਤੇ ਆਪਣੇ ਪੇਟ ਦੀ ਭੁੱਖ ਨੂੰ ਮਿਟਾਉਂਦੇ ਰਹੇ ਤੇ ਇਸ ਤਰ੍ਹਾਂ ਰਾਤ ਦਿਨ ਸਰਦੀ, ਗਰਮੀ, ਝਖੜ, ਮੀਂਹ ਤੇ ਹੋਰ ਕਈ ਦੁੱਖ ਤਸੀਹੇ ਝੱਲ ਕੇ ਫਰੀਦ ਜੀ ਜਦੋਂ ਬਾਰਾਂ ਸਾਲ ਸਭ ਦੁਨਿਆਵੀ ਕੰਮਾਂ ਤੋਂ ਇਕ ਪਾਸੇ ਰਹੇ, ਤਾਂ ਦਿਲ ਵਿਚ ਸੋਚਿਆ ਕਿ ਮੈਂ ਸਭ ਘਰ ਦੇ ਸੁਖ ਆਰਾਮ ਛੱਡ ਕੇ ਏਡੀ ਕਠਿਨ ਜੰਗਲਾਂ ਵਿਚ ਅਲ੍ਹਾ ਦੇ ਨਾਮ ਦੀ ਭਗਤੀ ਕੀਤੀ ਹੈ ਤੇ ਉਹ ਖੁਸ਼ੀਆਂ ਮਨਾਉਂਦੇ ਆਪਣੇ ਘਰ ਨੂੰ ਵਾਪਸ ਮੁੜ ਪਏ ਕਿ ਆਪਣੀ ਮਾਤਾ ਨੂੰ ਇਹ ਸਭ ਕੁਝ ਦੱਸ ਕੇ ਉਸ ਤੋਂ ਇਕ ਚੰਗੇ ਫਕੀਰ ਹੋਣ ਦਾ ਆਸ਼ੀਰਵਾਦ ਲੈਣ।

ਕਾਂਡ ਅੱਠਵਾਂ

## ਫਰੀਦ ਜੀ ਨੇ ਘਰ ਵਾਪਸ ਆਉਣਾ

ਜਦੋਂ ਫਰੀਦ ਜੀ ਬਾਰਾਂ ਵਰ੍ਹਿਆਂ ਦੀ ਕਠਿਨ ਤਪਸਿਆ ਕਰਕੇ ਘਰ ਵਾਪਸ ਆਏ ਤਾਂ ਉਸ ਨੇ ਆਪਣੀ ਮਾਤਾ ਦਿਆਂ ਚਰਨਾਂ 'ਤੇ ਸੀਸ ਨਿਵਾ ਕੇ ਸਯਦੇ ਕੀਤੇ ਤੇ ਕਿਹਾ "ਮਾਤਾ ਜੀ ਮੈਂ ਤੁਹਾਡੀ ਆਗਿਆ ਦਾ ਪਾਲਣ ਕਰਕੇ ਘੋਰ ਜੰਗਲਾਂ ਵਿਚ ਸਭ ਘਰ ਦੇ ਸੁਖ ਤਿਆਗ ਕੇ ਰੱਬ ਦੀ ਬੰਦਗੀ ਕਰਦਾ ਰਿਹਾ ਹਾਂ।" ਅੱਗੋਂ ਮਾਤਾ ਨੇ ਕਿਹਾ, 'ਪੁੱਤਰ, ਤਦ ਤੇ ਤੂੰ ਬੰਦਗੀ ਕਰਕੇ ਅਲ੍ਹਾ ਨੂੰ ਪਾ ਲਿਆ ਹੋਵੇਗਾ ਤੇ ਤੈਨੂੰ ਹਰ ਇਕ ਚੀਜ਼ ਦਾ ਗਿਆਨ ਹੋ ਗਿਆ ਹੋਵੇਗਾ ?" ਮਾਤਾ ਜੀ, ਮੈਨੂੰ ਅਲ੍ਹਾ ਦੀ ਬੰਦਗੀ ਕਰਕੇ ਕੁਝ ਹਾਸਲ ਹੋ ਗਿਆ ਹੈ, ਹੁਣ ਮੇਰੇ ਤੇ ਦੁਨੀਆ ਦੇ ਲੋਕਾਂ ਵਿਚ ਬਹੁਤ ਫਰਕ ਹੈ, ਮੈਂ ਹਰ ਇਕ ਦੁਨਿਆਵੀ ਵਸਤੂ ਦਾ ਤਿਆਗ ਕਰ ਦਿੱਤਾ ਹੈ, ਮੈਨੂੰ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਕਿਸੇ ਚੀਜ਼ ਨਾਲ ਪਿਆਰ ਨਹੀਂ ਹੈ। ਮੈਂ ਬਿਨਾਂ ਕਿਸੇ ਲਾਲਚ ਦੇ ਜੰਗਲਾਂ ਵਿਚ ਰਹਿ ਕੇ ਅਲ੍ਹਾ ਦੀ ਭਗਤੀ ਕੀਤੀ ਹੈ ਜੋ ਹਰ ਇਕ ਵਾਸਤੇ ਕਰਨੀ ਕਠਿਨ ਹੈ ਤੇ ਮੈਂ ਹੁਣ ਸੱਚਾ ਸੂਫੀ ਫਕੀਰ ਬਣ ਗਿਆ ਹਾਂ।

ਕਾਂਡ ਨੌਵਾਂ

## ਫਰੀਦ ਜੀ ਦੀ ਮਾਤਾ ਨੇ ਸਿਰ ਵਾਹੁਣਾ

ਜਦੋਂ ਫਰੀਦ ਜੀ ਬਾਰਾਂ ਸਾਲ ਜੰਗਲਾਂ ਵਿਚ ਤਪਸਿਆ ਕਰਕੇ ਘਰ ਆਏ ਤੇ ਆਪਣੀ ਮਾਤਾ ਜੀ ਨੂੰ ਕੀਤੀ ਘੋਰ ਤਪਸਿਆ ਦੱਸ ਕੇ ਹੰਕਾਰ ਵਿਚ ਆ ਗਏ। ਜਦੋਂ ਫਰੀਦ ਜੀ ਦੀ ਮਾਤਾ ਨੇ ਵੇਖਿਆ ਕਿ ਇਸ ਨੂੰ ਆਪਣੀ ਬੰਦਗੀ ਦਾ ਬਹੁਤ ਹੰਕਾਰ ਹੈ ਤਾਂ ਉਨ੍ਹਾਂ ਨੇ ਕੀਤੇ ਹੰਕਾਰ ਦਾ ਪਛਤਾਵਾ ਕਰਾਉਣ ਲਈ ਇਕ ਗੱਲ ਸੋਚੀ। ਜੰਗਲਾਂ ਵਿਚ ਰਹਿ ਕੇ ਫਰੀਦ ਜੀ ਦੇ ਸਿਰ ਦੇ ਵਾਲਾਂ ਦੀਆਂ ਜੜ੍ਹਾਵਾਂ ਬਝ ਗਈਆਂ ਸਨ ਤਾਂ ਉਸ ਦੇ ਮਾਤਾ ਜੀ ਕੰਘੀ ਲੈ ਕੇ ਫਰੀਦ ਜੀ ਦਾ ਸਿਰ ਵਾਹੁਣ ਲਈ ਬੈਠ ਗਏ ਤੇ ਜਦੋਂ ਉਨ੍ਹਾਂ ਨੇ ਜ਼ੋਰ ਦੀ ਖਿੱਚੀ ਤਾਂ ਫਰੀਦ ਜੀ ਨੇ ਆਪਣੀ ਮਾਤਾ ਨੂੰ ਕਿਹਾ, "ਮਾਤਾ ਜੀ, ਜ਼ਰਾ ਹੌਲੀ ਹੌਲੀ ਸਿਰ ਦੇ ਵਾਲਾਂ ਨੂੰ ਖਿੱਚੋ ਮੈਨੂੰ ਬਹੁਤ ਦਰਦ ਹੁੰਦੀ ਹੈ।" ਅੱਗੋਂ ਮਾਤਾ ਨੇ ਕਿਹਾ, "ਪੁੱਤਰ ਫਰੀਦ ! ਵਾਲਾਂ ਨੂੰ ਖਿਚਣ ਨਾਲ ਤੈਨੂੰ ਸੱਚ ਹੀ ਬਹੁਤ ਦਰਦ ਹੁੰਦੀ ਹੋਵੇਗੀ ?"

"ਹਾਂ ਮਾਤਾ ਜੀ ! ਮੈਨੂੰ ਬਹੁਤ ਦਰਦ ਹੁੰਦੀ ਹੈ ਜ਼ਰਾ ਵਾਲਾਂ ਨੂੰ ਘਟ ਖਿਚ ਪਾਓ।"

"ਫਰੀਦ ! ਜਦੋਂ ਤੂੰ ਜੰਗਲਾਂ ਵਿਚ ਦਰਖਤਾਂ ਦੇ ਫਲ ਤੇ ਪੱਤੇ ਤੋੜ ਤੋੜ ਕੇ ਖਾਂਦਾ ਰਿਹਾ ਸੀ ਤਾਂ ਉਨ੍ਹਾਂ ਦਰਖਤਾਂ ਵਿਚਾਰਿਆਂ ਨੂੰ ਪੀੜ ਨਹੀਂ ਸੀ ਹੁੰਦੀ।"

"ਮਾਤਾ ਜੀ, ਦਰਖਤਾਂ ਵਿਚ ਤੇ ਜਾਨ ਨਹੀਂ ਹੁੰਦੀ ਉਹ ਤੇ ਨਿਰਜੀਵ ਹੁੰਦੇ ਹਨ, ਉਨ੍ਹਾਂ

ਨੂੰ ਕੀ ਪੀੜ ਹੋਣੀ ਸੀ, ਮੇਰੇ ਵਿਚ ਤਾਂ ਜਾਨ ਹੈ, ਇਸ ਕਰਕੇ ਮੈਨੂੰ ਪੀੜ ਹੁੰਦੀ ਹੈ।"

"ਪੁੱਤਰ, ਜੇਕਰ ਕਿਸੇ ਰੁੱਖ ਦੀ ਟਾਹਣੀ ਕੱਟ ਦੇਈਏ ਤਾਂ ਉਹ ਪਹਿਲਾਂ ਵਾਂਗ ਹੀ ਹਰੀ ਭਰੀ ਰਹਿੰਦੀ ਹੈ ?"

"ਨਹੀਂ ਮਾਤਾ ਜੀ, ਉਹ ਮੁਰਝਾ ਜਾਂਦੀ ਹੈ ਤੇ ਫਿਰ ਸੁਕ ਜਾਂਦੀ ਹੈ।"

'ਇਸ ਦਾ ਮਤਲਬ ਹੋਇਆ ਕਿ ਪਹਿਲਾਂ ਉਸ ਵਿਚ ਜਾਨ ਸੀ ਤੇ ਉਹ ਹਰੀ ਭਰੀ ਸੀ ਪਰ ਜਦੋਂ ਉਸ ਨੂੰ ਦਰਖਤ ਨਾਲੋਂ ਕੱਟ ਦਿੱਤਾ ਤਾਂ ਉਹ ਕੁਮਲਾ ਗਈ ਜੇਕਰ ਉਸ ਵਿਚ ਪਹਿਲਾਂ ਜਾਨ ਹੈ ਸੀ ਤੇ ਉਹ ਹਰੀ ਭਰੀ ਹੈ ਸੀ ਨਾ ?'

'ਮਾਤਾ ਜੀ, ਇਸ ਦਾ ਮਤਲਬ ਹੈ ਕਿ ਹਰ ਇਕ ਜੀਵ ਜੰਤੂ ਤੇ ਹੋਰ ਸਭ ਪਦਾਰਥਾਂ ਵਿਚ ਜਾਨ ਹੈ।'

'ਹਾਂ ਪੁੱਤਰ, ਅਲ੍ਹਾ ਦੀ ਹਰ ਇਕ ਪੈਦਾ ਕੀਤੀ ਚੀਜ਼ ਵਿਚ ਜਾਨ ਹੈ ਤੇ ਉਹ ਜਿਸ ਹਾਲਤ ਵਿਚ ਵੀ ਹਨ, ਆਪਣੇ ਕਰਮਾਂ ਦਾ ਫਲ ਭੁਗਤ ਰਹੀਆਂ ਹਨ।'

ਮਾਤਾ ਜੀ, ਜਿਹੜੀ ਮੈਂ ਦੁਨੀਆਂਦਾਰੀ ਦਾ ਹਰ ਇਕ ਸੁਖ ਤਿਆਗ ਕੇ ਅਲ੍ਹਾ ਦੀ ਭਗਤੀ ਕੀਤੀ ਹੈ, ਮੈਨੂੰ ਉਸ ਦਾ ਕੀ ਫਲ ਮਿਲੇਗਾ ?

'ਪੁੱਤਰ, ਗ੍ਰਿਸਤ ਦਾ ਤਿਆਗ ਕਰਕੇ ਬੰਦਗੀ ਕਰਨਾ ਇਕ ਆਤਮ-ਹਤਿਆ ਕਰਨ ਜਿੱਡਾ ਪਾਪ ਹੈ, ਸਾਡੇ ਹਜ਼ਰਤ ਮੁਹੰਮਦ ਵੀ ਗ੍ਰਿਸਤੀ ਸਨ ਤੇ ਬਾਲ ਬੱਚੇਦਾਰ ਸਨ ਕੀ ਉਹ ਰੱਬ ਦੀ ਬੰਦਗੀ ਨਹੀਂ ਕਰਦੇ ਰਹੇ ?'

'ਮਾਤਾ ਜੀ ! ਮੇਰੇ ਬਾਰਾਂ ਸਾਲ ਜੰਗਲਾਂ ਵਿਚ ਦੁੱਖ ਸਹਿ ਕੇ ਬੰਦਗੀ ਕਰਨ ਦਾ ਕੋਈ ਲਾਭ ਨਹੀਂ ਹੋਇਆ, ਹੁਣ ਮੈਂ ਤੁਹਾਡੇ ਉਪਦੇਸ਼ ਨੂੰ ਸਤਿ ਕਰਕੇ ਮੰਨਾਂਗਾ, ਗ੍ਰਿਸਤ ਜੀਵਨ ਵੀ ਬਿਤਾਵਾਂਗਾ ਤੇ ਰੱਬ ਦੀ ਬੰਦਗੀ ਵੀ ਕਰਾਂਗਾ ਤੇ ਹੁਣ ਮੈਂ ਜਦ ਜੰਗਲ ਵਿਚ ਬੰਦਗੀ ਕਰਨ ਲਈ ਜਾਵਾਂਗਾ ਤਾਂ ਅਲ੍ਹਾ ਦੀ ਕਿਸੇ ਚੀਜ਼ ਦਾ ਦਿਲ ਨਹੀਂ ਦੁਖਾਵਾਂਗਾ, ਬੇਸ਼ਕ ਮੈਨੂੰ ਆਪ ਨੂੰ ਕਿੰਨੀ ਵੀ ਤਕਲੀਫ ਕਿਉਂ ਨਾ ਸਹਿਣੀ ਪਵੇ, ਮੈਂ ਆਪਣੇ ਖ਼ੁਦਾ ਨੂੰ ਮਿਲਣ ਲਈ ਸੱਚੀ ਤੇ ਸੰਪੂਰਨ ਭਗਤੀ ਕਰਾਂਗਾ।'

ਕਾਂਡ ਦਸਵਾਂ

## ਫਰੀਦ ਜੀ ਦਾ ਗ੍ਰਿਹਸਤ ਵਿਚ ਪੈਣਾ

ਆਪਣੀ ਮਾਤਾ ਜੀ ਤੋਂ ਉਪਦੇਸ਼ ਲੈ ਕੇ ਫਰੀਦ ਜੀ ਗ੍ਰਿਸਤ ਵਿਚ ਪੈ ਜੀਵਨ ਬਤੀਤ ਕਰਨ ਲੱਗੇ ਤੇ ਨਾਲ ਹੀ ਖ਼ੁਦਾ ਨੂੰ ਯਾਦ ਕਰਨ ਲੱਗੇ। ਬਾਲ ਬੱਚਿਆਂ ਵਿਚ ਰਹਿ ਕੇ ਉਨ੍ਹਾਂ ਨੂੰ ਆਪਣੀ ਬੰਦਗੀ ਪੂਰੀ ਹੁੰਦੀ ਨਾ ਜਾਪੀ ਤੇ ਉਨ੍ਹਾਂ ਨੇ ਆਪਣੇ ਦਿਲ ਵਿਚ ਸੋਚਿਆ ਕਿ ਹੁਣ ਮੈਂ ਫਿਰ ਜੰਗਲ ਵਿਚ ਕਿਸੇ ਇਕਾਂਤ ਥਾਂ 'ਤੇ ਜਾ ਕੇ ਖ਼ੁਦਾ ਦੀ ਬੰਦਗੀ ਕਰਾਂਗਾ।

ਕਾਂਡ ਯਾਰ੍ਹਵਾਂ

## ਫਰੀਦ ਜੀ ਨੇ ਕਾਠ ਦੀ ਰੋਟੀ ਗਲ ਵਿਚ ਪਾਉਣੀ

ਜਦੋਂ ਫਰੀਦ ਜੀ ਨੇ ਸੋਚਿਆ ਕਿ ਸਾਰੇ ਪਰਿਵਾਰ ਵਿਚ ਰਹਿ ਕੇ ਮੇਰੇ ਕੋਲੋਂ ਖ਼ੁਦਾ ਦੀ ਪ੍ਰਾਪਤੀ ਨਹੀਂ ਹੋਣੀ ਤਾਂ ਉਨ੍ਹਾਂ ਨੇ ਆਪਣੀ ਮਾਤਾ ਜੀ ਦੇ ਕਹੇ ਸ਼ਬਦ ਪੱਲੇ ਬੰਨ੍ਹ ਲਏ ਕਿ ਹਰ ਇਕ ਜੀਵ, ਜੰਤੂ, ਰੁੱਖਾਂ ਤੇ ਪੱਤਿਆਂ ਆਦਿ ਵਿਚ ਜਾਨ ਹੈ ਤੇ ਉਹ ਵੀ ਰੱਬ ਦੇ ਬਣਾਏ ਹੋਏ ਹਨ। ਉਨ੍ਹਾਂ ਨੇ ਆਪਣੇ ਮਨ ਵਿਚ ਪੱਕਾ ਇਰਾਦਾ ਕਰ ਲਿਆ ਕਿ ਮੈਂ ਹਰ ਤਰ੍ਹਾਂ ਦੇ ਦੁੱਖ ਤਸੀਹੇ ਝੱਲਾਂਗਾ ਪਰ ਆਪਣੇ ਪਿਆਰੇ ਪ੍ਰੀਤਮ ਨੂੰ ਜ਼ਰੂਰ ਪਾਵਾਂਗਾ (ਮਿਲਾਂਗਾ)। ਫਰੀਦ ਜੀ ਨੇ ਇਕ ਕਾਠ (ਲੱਕੜੀ) ਦੀ ਰੋਟੀ ਬਣਵਾਕੇ ਗਲ ਵਿਚ ਪਾ ਲਈ ਤੇ ਆਪਣੀ ਮਾਤਾ ਜੀ ਕੋਲੋਂ ਆਸ਼ੀਰਵਾਦ ਲੈ ਕੇ ਦੂਸਰੀ ਵਾਰ ਜੰਗਲਾਂ ਨੂੰ ਅਲ੍ਹਾ ਦੀ ਬੰਦਗੀ ਕਰਨ ਵਾਸਤੇ ਤਿਆਰੀ ਕਰ ਲਈ।

ਕਾਂਡ ਬਾਰ੍ਹਵਾਂ

## ਫਰੀਦ ਜੀ ਦਾ ਦੂਸਰੀ ਵੇਰ ਬੰਦਗੀ ਕਰਨ ਜਾਣਾ

ਫਰੀਦ ਜੀ ਕਾਠ ਦੀ ਰੋਟੀ ਗਲ ਵਿਚ ਪਾ ਕੇ ਦੂਸਰੀ ਵਾਰ ਜੰਗਲਾਂ ਨੂੰ ਤਪ ਕਰਨ ਲਈ ਤੁਰ ਪਏ। ਉਹ ਜੰਗਲ ਵਿਚ ਜਾ ਕੇ ਰਾਤ ਦਿਨੇ ਅਲ੍ਹਾ ਦੀ ਬੰਦਗੀ ਕਰਦੇ ਤੇ ਜਦੋਂ ਵੀ ਉਨ੍ਹਾਂ ਨੂੰ ਭੁੱਖ ਲਗਦੀ ਤਾਂ ਉਹ ਕਾਠ ਦੀ ਰੋਟੀ ਨੂੰ ਚੱਕ ਮਾਰ ਕੇ ਆਪਣੀ ਭੁੱਖ ਮੱਠੀ ਕਰ ਲੈਂਦੇ ਤੇ ਨਾਲ ਹੀ ਉਨ੍ਹਾਂ ਨੇ ਇਹ ਸਲੋਕ ਉਚਾਰਿਆ :-

ਫਰੀਦਾ ਰੋਟੀ ਮੇਰੀ ਕਾਠ ਦੀ ਲਾਵਣੁ ਮੇਰੀ ਭੁਖ॥
ਜਿਨਾ ਖਾਧੀ ਚੋਪੜੀ ਘਣੇ ਸਹਿਨਗੇ ਦੁਖ ॥੨੮॥

ਫਰੀਦ ਜੀ ਕਹਿੰਦੇ ਹਨ ਰੋਟੀ ਮੇਰੀ ਲੱਕੜੀ ਦੀ ਹੈ ਅਤੇ ਇਸ ਨਾਲ ਖਾਣ ਵਾਸਤੇ ਭੁੱਖ ਮੇਰਾ ਸਲੂਣਾ ਭਾਜੀ ਹੈ ਜਿਹੜੇ ਚੰਗੇ ਚੋਖੇ ਤੇ ਘਿਓ ਨਾਲ ਚੋਪੜੀ ਖਾਂਦੇ ਹਨ, ਉਹ ਅੰਤ ਨੂੰ ਬਹੁਤ ਦੁੱਖ ਪਾਉਣਗੇ।

ਕਾਂਡ ਤੇਰ੍ਹਵਾਂ

## ਫਰੀਦ ਜੀ ਦਾ ਲੁਹਾਰ ਨਾਲ ਮੇਲ

ਫਰੀਦ ਜੀ ਖ਼ੁਦਾ ਨੂੰ ਮਿਲਣ ਵਾਸਤੇ ਜੰਗਲ ਵਿਚ ਇਕ ਥਾਂ ਖਲੋ ਕੇ ਬੰਦਗੀ ਕਰਦਿਆਂ ਨੂੰ ਕਾਫੀ ਚਿਰ ਹੋ ਗਿਆ, ਮੀਂਹ ਤੇ ਝੱਖੜ ਆਉਣ ਨਾਲ ਉਨ੍ਹਾਂ ਦੇ ਸਾਰੇ ਸਰੀਰ 'ਤੇ ਕਾਫੀ ਮਿੱਟੀ ਚੜ੍ਹ ਗਈ। ਉਧਰ ਸਵੇਰੇ ਸਵੇਰੇ ਇਕ ਲੁਹਾਰ ਜਿਸ ਨੇ ਜੰਗਲ ਦਾ ਠੇਕਾ

ਲਿਆ ਸੀ ਉਹ ਲੱਕੜਾਂ ਵੱਢ ਕੇ ਉਨ੍ਹਾਂ ਨੂੰ ਬਾਲ ਕੇ ਕੋਲੇ ਬਣਾ ਕੇ ਵੇਚਦਾ ਸੀ। ਉਹ ਮੋਢੇ 'ਤੇ ਪਾਣੀ ਵਾਲਾ ਘੜਾ 'ਤੇ ਹੱਥ ਵਿਚ ਲੋਹੇ ਦਾ ਕੁਹਾੜਾ ਲੈ ਕੇ ਆ ਗਿਆ ਤੇ ਫਰੀਦ ਜੀ ਦੇ ਲਾਗੇ ਆ ਕੇ ਉਨ੍ਹਾਂ ਦੇ ਖਲੋਤੇ ਸਰੀਰ ਨੂੰ ਇਹ ਸਮਝਿਆ ਕਿ ਇਹ ਕੋਈ ਸੁੱਕੇ ਰੁੱਖ ਦਾ ਮੁੱਢ ਹੈ ਤਾਂ ਪੁੱਠੇ ਬੰਨਿਓਂ ਕੁਹਾੜਾ ਫਰੀਦ ਜੀ ਦੀ ਲੱਤ 'ਤੇ ਮੁਢ ਸਮਝ ਕੇ ਮਾਰਿਆ ਕਿ ਮਿੱਟੀ ਨਾਲੋਂ ਝੜ ਜਾਵੇ ਤੇ ਇਸ ਨੂੰ ਕੱਟ ਕੇ ਕੋਲੇ ਬਣਾ ਲਵਾਂ ਪਰ ਜਦੋਂ ਲੁਹਾਰ ਨੂੰ ਇਹ ਪਤਾ ਲਗਾ ਕਿ ਇਹ ਮੁਢ ਨਹੀਂ ਕੋਈ ਫੱਕਰ ਰੱਬ ਦੀ ਬੰਦਗੀ ਕਰ ਰਿਹਾ ਹੈ ਉਹ ਬੜਾ ਸ਼ਰਮਿੰਦਾ ਹੋਇਆ ਨਾਲ ਹੀ ਦਿਲ ਵਿਚ ਬਹੁਤ ਡਰਿਆ ਕਿ ਨਾ ਜਾਣੇ ਫਕੀਰ ਮੈਨੂੰ ਕੋਈ ਸਰਾਪ ਹੀ ਨਾ ਦੇ ਦੇਵੇ ਤੇ ਫਰੀਦ ਜੀ ਕੋਲੋਂ ਮੁਆਫੀ ਮੰਗਣ ਲੱਗ ਪਿਆ ਤੇ ਅੱਗੋਂ ਫਰੀਦ ਜੀ ਨੇ ਇਹ ਸਲੋਕ ਉਚਾਰ ਕੇ ਲੁਹਾਰ ਨੂੰ ਕਿਹਾ-

ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥
ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥

ਫਰੀਦ ਜੀ ਨੇ ਲੁਹਾਰ ਨੂੰ ਕਿਹਾ ਭਾਈ ਜੇ ਤੂੰ ਭੁਲੇਖੇ ਨਾਲ ਮੁੱਢ ਸਮਝ ਕੇ ਮੇਰੇ ਪੁੱਠੀ ਕੁਹਾੜੀ ਮਾਰੀ ਹੈ ਇਸ ਦਾ ਗੁੱਸਾ ਮੈਂ ਕੀ ਕਰਨਾ, ਤੂੰ ਏਡਾ ਸ਼ਰਮਿੰਦਾ ਨਾ ਹੋ ਤੂੰ ਤੇ ਜੇਕਰ ਸਿੱਧੀ ਕੁਹਾੜੀ ਵੀ ਮਾਰ ਦੇਂਦੋ ਤੇ ਮੈਂ ਤਦ ਵੀ ਕੋਈ ਗੁੱਸਾ ਨਹੀਂ ਸੀ ਕਰਨਾ ਕਿਉਂਕਿ ਅਸੀਂ ਦੋਵੇਂ ਹੀ ਘਰੋਂ ਕੁਝ ਨਾ ਕੁਝ ਲੱਭਣ ਲਈ ਨਿਕਲੇ ਹਾਂ ਪਰ ਸਾਡੇ ਦੋਹਾਂ ਦੀਆਂ ਲੱਭਣ ਵਾਲੀਆਂ ਚੀਜਾਂ ਵਿਚ ਫਰਕ ਹੈ, ਤੂੰ ਮੋਢੇ 'ਤੇ ਕੁਹਾੜਾ ਤੇ ਸਿਰ 'ਤੇ ਪਾਣੀ ਵਾਲਾ ਘੜਾ ਚੁੱਕ ਕੇ ਕੋਲਿਆਂ ਦੀ ਖਾਤਰ ਪਿਆ ਫਿਰਦਾ ਹੈਂ ਤੇ ਮੈਂ ਘਣੇ ਜੰਗਲ ਵਿਚ ਆਪਣੇ ਪ੍ਰੀਤਮ (ਖ਼ੁਦਾ) ਨੂੰ ਲਭਦਾ ਫਿਰਦਾ ਹਾਂ। ਤੂੰ ਦੁਨਿਆਵੀ ਕੰਮਾ ਲਈ ਪਿਆ ਫਿਰਦਾ ਹੈਂ ਤੇ ਮੈਂ ਇਸ ਜਨਮ ਨੂੰ ਸਵਾਰਨ ਬਾਰੇ ਸੋਚ ਰਿਹਾ ਹਾਂ ਤੇ ਮੈਂ ਅਗਲੇ ਜਨਮ (ਮਰਨ ਪਿੱਛੋਂ) ਬਾਰੇ ਸੋਚ ਰਿਹਾ ਹਾਂ। ਨਾਲ ਹੀ ਫਰੀਦ ਜੀ ਨੇ ਲੁਹਾਰ ਨੂੰ ਕਿਹਾ ਕਿ ਮੈਂ ਤੇ ਉਸ ਖੁਦਾ ਦੀ ਰਜਾ ਵਿਚ ਹੀ ਹਰ ਵਕਤ ਗੁਜਾਰ ਰਿਹਾ ਹਾਂ, ਜਿਵੇ :-

ਫਰੀਦਾ ਸਾਹਿਬ ਕੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥੬੦॥

ਫਰੀਦ ਜੀ ਆਪਣੇ ਮਨ ਨੂੰ ਸਮਝਾ ਰਹੇ ਸਨ, ਹੇ ਫਰੀਦ—ਤੂੰ ਰੱਬ ਦੀ ਨੌਕਰੀ ਕਰੀ ਜਾਹ ਤੇ ਹੋਰ ਦਿਲ ਦੇ ਸਭ ਵਹਿਮ ਦੂਰ ਕਰ ਦੇ ਜੇਕਰ ਤੂੰ ਆਪਣੇ ਮਨ ਨੂੰ ਫਕੀਰ ਸਮਝਦਾ ਹੈਂ ਤਾਂ ਬਹੁਤ ਵੱਡੇ ਹੌਸਲੇ ਦੀ ਲੋੜ ਹੈ, ਜਿਵੇਂ ਇਕ ਰੁੱਖ ਕਿਵੇਂ ਅਡੋਲ ਖੜਾ ਹੈ। ਉਸ ਰੱਬ ਦਾ ਬੰਦਾ ਤੇਰੇ ਨਾਲ ਜੋ ਮਰਜ਼ੀ ਕਰ ਜਾਵੇ, ਕੁਹਾੜੇ ਮਾਰਨ ਭਾਵੇਂ ਤੇਰੇ ਸਰੀਰ ਨਾਲ ਕੁਝ ਵੀ ਕਰਨ ਤੂੰ ਆਪਣੀ ਬੰਦਗੀ ਵਿਚ ਮਸਤ ਰਹੁ।

ਕਾਂਡ ਚੌਧਵਾਂ

# ਫਰੀਦ ਜੀ ਦੇ ਸਰੀਰ ਨੂੰ ਕਾਵਾਂ ਨੇ ਠੂੰਗਣਾ

ਜਦੋਂ ਫਰੀਦ ਜੀ ਭੁੱਖੇ ਰਹਿ ਕੇ ਰੱਬ ਦੀ ਬੰਦਗੀ ਕਰਨ ਲੱਗੇ ਤਾਂ ਉਨ੍ਹਾਂ ਦਾ ਸਰੀਰ ਬਹੁਤ ਕਮਜ਼ੋਰ ਹੋ ਗਿਆ, ਸਾਰਾ ਮਾਸ ਸੁੱਕ ਗਿਆ, ਧੁੱਪ ਤੇ ਲੋਅ ਨੇ ਸਰੀਰ ਦੀ ਚਮੜੀ ਸੁਕਾ ਕੇ ਕਾਲੀ ਕਰ ਦਿੱਤੀ ਮਾਨੋ ਸਰੀਰ ਹੱਡੀਆਂ ਦਾ ਪਿੰਜਰ ਹੀ ਰਹਿ ਗਿਆ, ਫਰੀਦ ਜੀ ਨੇ ਤਦ ਵੀ ਆਪਣੇ ਸਰੀਰ ਵੱਲ ਜ਼ਰਾ ਧਿਆਨ ਨਾ ਦਿੱਤਾ ਤੇ ਇਹ ਸਲੋਕ ਉਚਾਰਨ ਕੀਤਾ :-

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥

ਆਪਣੇ ਸੁੱਕੇ ਸਰੀਰ ਨੂੰ ਵੇਖ ਕੇ ਫਰੀਦ ਜੀ ਕਹਿੰਦੇ ਨੇ ਕਿ ਮੈਂ ਆਪਣੇ ਜੋਬਨ ਤੇ ਜਵਾਨੀ ਜਾਣ ਤੋਂ ਬਿਲਕੁਲ ਨਹੀਂ ਡਰਦਾ ਬੇਸ਼ਕ ਇਹ ਸਭ ਕੁਝ ਚਲਾ ਜਾਵੇ ਪਰ ਮੇਰੀ ਪਤੀ (ਖ਼ੁਦਾ) ਨਾਲੋਂ ਪ੍ਰੀਤ ਨਾ ਟੁੱਟੇ । ਅੱਗੇ ਮੇਰੇ ਵੇਖਦਿਆਂ ਕਈ ਜੋਬਨ ਪ੍ਰਭੂ ਦੀ ਪ੍ਰੀਤ ਬਿਨਾਂ ਸੁੱਕ ਕੇ, ਕਮਲਾ ਕੇ ਚਲੇ ਗਏ ਹਨ ਤੇ ਅੱਗੇ ਫਿਰ ਸਲੋਕ ਵਿਚ ਕਹਿੰਦੇ ਹਨ ਕਿ ਆਪਣੇ ਪ੍ਰਭੂ ਨੂੰ ਮਿਲਣ ਵਾਸਤੇ ਸਭ ਹੰਕਾਰ ਛੱਡ ਦੇ ਤੇ ਕੀ ਕਰ :-

ਫਰੀਦਾ ਥੀਉ ਪਵਾਹੀ ਦਭੁ ॥
ਜੇ ਸਾਂਈ ਲੋੜਹਿ ਸਭੁ ॥
ਇਕੁ ਛਿਜਹਿ ਬਿਆ ਲਤਾੜੀਅਹਿ ॥
ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥

ਹੇ ਫਰੀਦ ਜੇਕਰ ਤੂੰ ਪ੍ਰਭੂ ਨੂੰ ਸਭ ਥਾਈਂ ਵੇਖਣਾ ਚਾਹੁੰਦਾ ਹੈ ਤਾਂ ਜੰਗਲ ਦੀ ਦਬ (ਘਾਹ) ਵਰਗਾ ਹੋ ਜਾਹ, ਤੈਨੂੰ ਭਾਵੇਂ ਕੋਈ ਉਪਰੋਂ ਦੀ ਲਿਤਾੜ ਕੇ ਲੰਘ ਜਾਵੇ ਤੇ ਭਾਵੇਂ ਕੱਟ ਸੁੱਟੇ ਤੇ ਮੂੰਹੋਂ ਸੀ ਨਾ ਕਰ । ਏਨਾ ਸਿਦਕਵਾਨ ਹੋ ਕੇ ਹੀ ਤੂੰ ਮਾਲਕ ਦੇ ਦਰ ਤੀਕ ਜਾ ਸਕਦਾ ਹੈਂ ਫਰੀਦ ਜੀ ਦੇਹੀ ਦੇ ਦੁੱਖਾਂ ਵੱਲ ਵੇਖ ਕੇ ਉਚਾਰਨ ਕਰਦੇ ਹਨ ।

ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ॥
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ॥੭੬॥

ਹੇ ਫਰੀਦ ! ਜਿਸ ਦਿਨ ਤੂੰ ਜੰਮਿਆਂ ਸੀ ਤਾਂ ਉਸ ਦਿਨ ਤੇਰਾ ਨਾੜੂ ਕੱਟਣ ਦੀ ਥਾਂ ਜੇਕਰ ਦਾਈ ਗਲਾ ਹੀ ਕੱਟ ਦੇਂਦੀ ਤਾਂ ਹੁਣ ਜੋ ਮੈਂ ਏਨੇ ਦੁੱਖ ਸਹਿ ਰਿਹਾ ਹਾਂ, ਇਹ ਤੇ ਨਾ ਝਲਦਾ । ਫਰੀਦ ਜੀ ਜੰਗਲ ਵਿਚ ਮੌਸਮ ਨੂੰ ਵੇਖ ਕੇ ਆਖਦੇ ਹਨ,

ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥੧੦੨॥

ਹੇ ਫਰੀਦ ! ਮੌਸਮ ਫਿਰ ਗਿਆ ਤੇ ਹੁਣ ਪਤਝੜ ਦੀ ਰੁਤ ਆ ਗਈ ਹੈ, ਪੱਤਰ ਝੜ ਝੜ ਕੇ ਡਿਗ ਰਹੇ ਹਨ, ਇਸ ਤਰ੍ਹਾਂ ਹੀ ਮਨੁਖੀ ਸਰੀਰ ਦਾ ਹਾਲ ਹੈ ਜਿਵੇਂ ਰੁਤਾਂ ਬਦਲਦੀਆਂ ਰਹਿੰਦੀਆਂ ਹਨ, ਉਸੇ ਤਰ੍ਹਾਂ ਆਦਮੀ ਦੇ ਜੀਵਨ ਵਿਚ ਵੀ ਫਰਕ ਪੈਂਦਾ ਰਹਿੰਦਾ ਹੈ । ਅੱਗੇ ਜਾ ਕੇ ਫਰੀਦ ਜੀ ਸਲੋਕ ਉਚਾਰਦੇ ਹਨ -

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥

ਫਰੀਦ ਜੀ ਕਹਿੰਦੇ ਹਨ ਕਿ ਮੈਂ ਉਪਰ ਲੈਣ ਵਾਲਾ ਰੇਸ਼ਮ ਦਾ ਕੱਪੜਾ ਪਾੜ ਕੇ ਲੀਰਾਂ ੨ ਕਰ ਦਿਆਂ ਤੇ ਮਾੜੀ ਜਿਹੀ ਕੰਬਲੀ ਉਤੇ ਲੈ ਲਵਾਂ ਤੇ ਜਿਸ ਵੇਸ ਕਰਨ ਵਿਚ ਮੇਰਾ ਖ਼ੁਦਾ ਮੈਨੂੰ ਮਿਲ ਪਵੇ, ਮੈਂ ਉਹੋ ਹੀ ਵੇਸ ਧਾਰਨ ਕਰ ਲਵਾਂ ।

ਫਰੀਦ ਜੀ ਜੰਗਲ ਵਿਚ ਬੰਦਗੀ ਕਰਦੇ ਫਿਰਦੇ ਪੰਛੀਆਂ ਬਾਰੇ ਸਲੋਕ ਉਚਾਰਦੇ ਹਨ-

ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ ॥
ਕਕਰ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥

ਮੈ ਉਨ੍ਹਾਂ ਪੰਛੀਆਂ ਦੇ ਬਲਿਹਾਰੇ ਜਾਂਦਾ ਹਾਂ ਜਿਹੜੇ ਕੰਕਰਾਂ ਚੁਗਦੇ ਜ਼ਮੀਨ 'ਤੇ ਰਹਿੰਦੇ ਤੇ ਰੱਬ ਨੂੰ ਦਿਲੋਂ ਨਹੀਂ ਭੁਲਾਉਂਦੇ । ਅਖੀਰ ਭੁੱਖੇ ਰਹਿਣ ਕਰਕੇ ਫਰੀਦ ਜੀ ਦਾ ਸਰੀਰ ਬਹੁਤ ਨਿਰਬਲ ਅਰਥਾਤ ਹੱਡੀਆਂ ਦਾ ਬੁਕ ਰਹਿ ਗਿਆ ਤਾਂ ਉਨ੍ਹਾਂ ਆਪਣੇ ਨਾਲ ਵਾਪਰਦੀ ਘਟਨਾ ਵੇਖ ਕੇ ਇਕ ਸਲੋਕ ਉਚਾਰਨ ਕੀਤਾ :-

ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥

ਫਰੀਦ ਜੀ ਦਾ ਸਰੀਰ ਸੁਕ ਕੇ ਹੱਡੀਆਂ ਦਾ ਪਿੰਜਰ ਰਹਿ ਗਿਆ ਤੇ ਲੇਟੇ ਹੋਏ ਨੂੰ ਕਾਂ ਮੋਇਆ ਸਮਝ ਕੇ ਪੈਰਾਂ ਦੀਆਂ ਤਲੀਆਂ ਨੂੰ ਚੁੰਜਾ ਮਾਰ ਰਿਹਾ ਹੈ, ਫਰੀਦ ਜੀ ਕਹਿੰਦੇ ਹਨ, ਮੈਨੂੰ ਆਪਣੇ ਪ੍ਰਭੂ ਨੂੰ ਲੱਭਦਿਆਂ ਮੇਰੀ ਇਹ ਹਾਲਤ ਹੋ ਗਈ ਹੈ ਕਿ ਕਾਂ ਮੇਰੇ ਸਰੀਰ ਨੂੰ ਠੂੰਗੇ ਮਾਰਨ ਲੱਗ ਪਏ ਹਨ ਪਰ ਫਿਰ ਵੀ ਮੇਰੇ ਕਿਡੇ ਮਾੜੇ ਭਾਗ ਹਨ ਕਿ ਅਲ੍ਹਾ ਨੇ ਅਜੇ ਤਕ ਵੀ ਦਰਸ਼ਨ ਨਹੀਂ ਦਿੱਤੇ । ਫਰੀਦ ਜੀ ਆਪਣੀ ਮਾਤਾ ਦੇ ਦਿੱਤੇ ਉਪਦੇਸ਼ ਨੂੰ ਦਿਲ ਵਿਚ ਵਸਾਈ ਬੈਠੇ ਹਨ ਕਿ ਕਿਸੇ ਦਾ ਦਿਲ ਨਹੀਂ ਦੁਖਾਉਣਾ ਚਾਹੀਦਾ ਤੇ ਉਸ ਸਰੀਰ 'ਤੇ ਠੂੰਗੇ ਮਾਰ ਰਹੇ ਕਾਂ ਨੂੰ ਗੁੱਸੇ ਨਾਲ ਕੁਝ ਨਹੀਂ ਕਹਿੰਦੇ ਸਿਰਫ ਬੇਨਤੀ ਹੀ ਕਰਦੇ ਹਨ :-

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥

ਜਦੋਂ ਫਰੀਦ ਜੀ ਦੇ ਸਰੀਰ ਨੂੰ ਕਾਂ ਨੇ ਚੁੰਜਾਂ ਮਾਰ ਕੇ ਵੇਖਿਆ ਤਾਂ ਹੋਰ ਕਿਤੇ ਸਰੀਰ 'ਤੇ ਮਾਸ ਨਾ ਲੱਭਾ ਤੇ ਕਾਂ ਫਰੀਦ ਜੀ ਦੀਆਂ ਅੱਖਾਂ ਨੂੰ ਚੁੰਜਾਂ ਮਾਰਨ ਲੱਗਾ ਤਾਂ ਫਰੀਦ ਜੀ ਕਾਂ ਨੂੰ ਬੇਨਤੀ ਕਰਨ ਲੱਗੇ ਕਿ ਹੇ ਕਾਵਾਂ ! ਤੂੰ ਬੇਸ਼ਕ ਮੇਰੇ ਸਾਰੇ ਸਰੀਰ ਦੇ ਮਾਸ ਨੂੰ ਚੁੰਜਾ ਮਾਰ ਕੇ ਵੇਖਿਆ ਹੈ ਪਰ ਮੇਰੇ ਇਨ੍ਹਾਂ ਦੋ ਨੈਣਾਂ ਨੂੰ ਚੁੰਜ ਨਾ ਮਾਰੀਂ, ਇਨ੍ਹਾਂ ਨੂੰ ਨਾ ਛੂਹੀਂ ਕਿਉਂਕਿ ਇਨ੍ਹਾਂ ਅੱਖਾਂ ਨਾਲ ਮੈਨੂੰ ਆਪਣੇ ਪਿਆਰੇ (ਖ਼ੁਦਾ) ਨੂੰ ਦੇਖਣ ਦੀ ਆਸ ਹੈ।

ਫਰੀਦ ਜੀ ਇਸ ਸਲੋਕ ਵਿਚ ਕਾਂ ਨੂੰ ਆਖਦੇ ਹਨ :-

ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨॥

ਹੇ ਕਾਲੇ ਕਾਂ, ਮੇਰੇ ਸੁੱਕੇ ਸਰੀਰ ਨੂੰ ਚੁੰਜਾਂ ਨਾ ਮਾਰ ਜੇਕਰ ਤੂੰ ਏਥੇ ਵੱਸਦਾ ਹੈਂ ਤਾਂ ਏਥੋਂ ਉੱਡ ਜਾਹ ਕਿਉਂਕਿ ਇਸ ਮੇਰੇ ਹੱਡੀਆਂ ਹੋਏ ਪਿੰਜਰ ਵਿਚ ਵੀ ਮੇਰਾ ਪਿਆਰਾ ਵੱਸ ਰਿਹਾ ਹੈ।

ਇਸ ਤਰ੍ਹਾਂ ਫਰੀਦ ਜੀ ਬਾਰ੍ਹਾਂ ਸਾਲ ਜੰਗਲ ਵਿਚ ਬੰਦਗੀ ਕਰਦੇ ਰਹੇ ਤੇ ਕਿਸੇ ਵੀ ਜੀਵ ਜੰਤੂ ਤੇ ਹੋਰ ਅਲ੍ਹਾ ਦੀ ਬਣਾਈ ਵਸਤੂ ਦਾ ਦਿਲ ਨਾ ਦੁਖਾਇਆ, ਹਰ ਇਕ ਚੀਜ਼ ਵਿਚ ਖ਼ੁਦਾ ਦਾ ਵਾਸਾ ਸਮਝ ਕੇ ਸਤਿਕਾਰ ਕਰਦੇ ਰਹੇ ਪਰ ਖ਼ੁਦਾ ਦੇ ਦਰਸ਼ਨ ਫਿਰ ਵੀ ਨਾ ਹੋਏ।

ਕਾਂਡ ਪੰਦਰ੍ਹਵਾਂ

## ਫਰੀਦ ਜੀ ਨੇ ਵਾਪਸ ਘਰ ਆਉਣਾ

ਜਦੋਂ ਬਾਰ੍ਹਾਂ ਸਾਲ ਫਰੀਦ ਜੀ ਨੂੰ ਜੰਗਲ ਵਿਚ ਬੰਦਗੀ ਕਰਦਿਆਂ ਹੋ ਗਏ ਤੇ ਰੱਬ ਨਾ ਮਿਲਿਆ ਤਾਂ ਨਿਰਾਸ ਹੋ ਕੇ ਘਰ ਨੂੰ ਵਾਪਸ ਤੁਰ ਪਏ। ਘਰ ਜਾ ਕੇ ਆਪਣੀ ਮਾਤਾ ਦਿਆਂ ਚਰਣਾਂ 'ਤੇ ਸੀਸ ਨਿਵਾਇਆ ਤਾਂ ਫਰੀਦ ਜੀ ਦੇ ਮਾਤਾ ਜੀ ਫਰੀਦ ਦਾ ਸੁੱਕਾ ਸਰੀਰ ਵੇਖ ਕੇ ਹੈਰਾਨ ਹੋ ਗਏ ਕਿ ਸਾਰੇ ਸਰੀਰ 'ਤੇ ਮਾਸ ਕਿਤੇ ਵੀ ਦਿਖਾਈ ਨਹੀਂ ਦੇ ਰਿਹਾ ਤੇ ਕਾਠ ਦੀ ਰੋਟੀ ਉਸੇ ਤਰ੍ਹਾਂ ਗਲ ਵਿਚ ਪਈ ਹੋਈ ਹੈ। ਇਹ ਸਭ ਕੁਝ ਵੇਖ ਕੇ ਮਾਤਾ ਨੇ ਕਿਹਾ, 'ਪੁੱਤਰ ਫਰੀਦ ! ਇਸ ਵਾਰ ਤੇ ਇੰਜ ਜਾਪਦਾ ਹੈ ਕਿ ਤੂੰ ਬਹੁਤ ਰੱਬ ਦੀ ਬੰਦਗੀ ਕੀਤੀ ਹੈ ਤੇ ਤੈਨੂੰ ਖ਼ੁਦਾ ਦੇ ਦਰਸ਼ਨ ਜ਼ਰੂਰ ਹੀ ਹੋਏ ਹੋਣਗੇ ?'

'ਮਾਤਾ ਜੀ, ਇਸ ਵਾਰ ਮੈਂ ਤੁਹਾਡੇ ਦੱਸੇ ਉਪਦੇਸ਼ 'ਤੇ ਚਲ ਕੇ ਹੀ ਰੱਬ ਦੀ ਘੋਰ ਬੰਦਗੀ ਕੀਤੀ ਤੇ ਕਿਸੇ ਦਾ ਜੀ ਨਹੀਂ ਦੁਖਾਇਆ, ਬਿਨਾਂ ਕੁਝ ਖਾਧੇ ਹੀ ਖ਼ੁਦਾ ਨੂੰ ਮਿਲਣ

ਲਈ ਬੰਦਗੀ ਕਰਦਾ ਰਿਹਾ ਹਾਂ ਪਰ ਫਿਰ ਵੀ ਮੈਨੂੰ ਖੁਦਾ ਨਹੀਂ ਮਿਲਿਆ।

ਕਾਂਡ ਸੋਲ੍ਹਵਾਂ

## ਫਰੀਦ ਜੀ ਦੀ ਮਾਤਾ ਦਾ ਉਪਦੇਸ਼

ਫਰੀਦ ਜੀ ਦੀ ਮਾਤਾ ਨੇ ਸਾਰੀ ਕਹਾਣੀ ਜਾਣ ਕੇ ਫਰੀਦ ਨੂੰ ਕਿਹਾ, 'ਫਰੀਦ, ਜਿਸ ਤਰ੍ਹਾਂ ਤੂੰ ਆਪਣੇ ਤਨ ਨੂੰ ਸੁਕਾ ਲਿਆ ਹੈ ਤੇ ਭੁੱਖਾ ਰਹਿ ਰਹਿ ਕੇ ਤਕਲੀਫਾਂ ਸਹਾਰਦਾ ਰਿਹਾ ਹੈਂ, ਤੈਨੂੰ ਇਸ ਤਰ੍ਹਾਂ ਰੱਬ ਕਿਵੇਂ ਮਿਲ ਸਕਦਾ ਸੀ ?'

'ਮਾਤਾ ਜੀ ! ਤੁਸੀਂ ਕਿਹਾ ਸੀ ਕਿ ਹਰ ਜੀਵ, ਜੰਤੂ ਤੇ ਰੁੱਖਾਂ ਆਦਿ ਵਿਚ ਜਾਨ ਹੁੰਦੀ ਹੈ ਤੇ ਕਿਸੇ ਦਾ ਦਿਲ ਨਹੀਂ ਦੁਖਾਉਣਾ ਚਾਹੀਦਾ, ਹਰ ਇਕ ਜੀਵ ਨਿਰਜੀਵ ਵਿਚ ਰੱਬ ਦਾ ਵਾਸਾ ਹੈ ਤੇ ਜੇਕਰ ਤੂੰ ਇਸ ਗੱਲ ਨੂੰ ਪਾ ਲਵੇਂਗਾ ਤਦ ਹੀ ਤੈਨੂੰ ਖ਼ੁਦਾ ਮਿਲੇਗਾ।'

'ਹੇ ਫਰੀਦ, ਜੇਕਰ ਤੂੰ ਸਮਝਦਾ ਹੈਂ ਕਿ ਹਰ ਇਕ ਚੀਜ਼ ਵਿਚ ਰੱਬ ਵੱਸਦਾ ਹੈ ਤਾਂ ਕੀ ਤੇਰੇ ਵਿਚ ਰੱਬ ਨਹੀਂ ਵੱਸਦਾ, ਤੂੰ ਭੁੱਖਾ ਰਹਿ ਕੇ ਜਦੋਂ ਰੱਬ ਦੀ ਬੰਦਗੀ ਕਰਦਾ ਰਿਹਾ ਹੋਵੇਂਗਾ ਤਾਂ ਤੇਰਾ ਢਿੱਡ ਦੁਖੀ ਨਾ ਹੁੰਦਾ ਹੋਵੇਗਾ ਤੇ ਉਸ ਵੇਲੇ ਅੰਦਰ ਵੱਸ ਰਿਹਾ ਰੱਬ ਨਾ ਦੁਖੀ ਹੁੰਦਾ ਹੋਵੇਗਾ ਤਾਂ ਤੈਨੂੰ ਰੱਬ ਕਿਸ ਤਰ੍ਹਾਂ ਮਿਲ ਸਕਦਾ ਸੀ ਤੂੰ ਤੇ ਰੱਬ ਨਾਲ ਦੁਸ਼ਮਣੀ ਕਰਦਾ ਰਿਹਾ ਹੈਂ ?

'ਮਾਤਾ ਜੀ ! ਜੇਕਰ ਮੇਰੇ ਵਿਚ ਹੀ ਰੱਬ ਦਾ ਵਾਸਾ ਹੈ ਤਾਂ ਉਹ ਮੈਨੂੰ ਦਿਖਾਈ ਕਿਉਂ ਨਹੀਂ ਦੇਂਦਾ, ਮੈਨੂੰ ਉਸ ਨੂੰ ਮਿਲਣ ਦਾ ਰਸਤਾ ਦੱਸੋ।'

'ਪੁੱਤਰ ਫਰੀਦ, ਢਿੱਡੋਂ ਭੁੱਖਾ ਰਹਿ ਕੇ ਬੰਦਗੀ ਕੀਤਿਆਂ ਰੱਬ ਕਦੇ ਨਹੀਂ ਮਿਲਦਾ, ਕੋਈ ਏਹੋ ਜਿਹਾ ਕੰਮ ਨਾ ਕਰੋ ਜਿਸ ਨਾਲ ਰੱਬ ਦਾ ਦਿਲ ਦੁੱਖਦਾ ਹੋਵੇ।'

'ਮਾਤਾ ਜੀ ! ਤਦ ਮੇਰੇ ਇਹ ਬਾਰਾਂ ਸਾਲ ਵੀ ਰੱਬ ਨੂੰ ਲੱਭਣ ਲਈ ਵੇਅਰਥ ਹੀ ਗਏ। ਮੈਂ ਤੁਹਾਡੇ ਦੱਸੇ ਉਪਦੇਸ਼ ਦੁਆਰਾ ਰੱਬ ਨੂੰ ਪਾਉਣ ਲਈ ਹਰ ਤਰ੍ਹਾਂ ਦੀ ਬੰਦਗੀ ਕਰਾਂਗਾ ਤੇ ਕਿਸੇ ਦਾ ਦਿਲ ਵੀ ਨਹੀਂ ਦੁਖਾਵਾਂਗਾ ਤੇ ਨਾ ਹੀ ਆਪਣੇ ਦਿਲ ਵਿਚ ਵਸਦੇ ਰੱਬ ਨੂੰ ਦੁਖੀ ਕਰਾਂਗਾ।'

ਕਾਂਡ ਸਤਾਰਵਾਂ

## ਫਰੀਦ ਜੀ ਨੇ ਕਾਠ ਦੀ ਰੋਟੀ ਗਲ ਵਿਚੋਂ ਲਾਹੁਣੀ

ਫਰੀਦ ਜੀ ਨੇ ਆਪਣੀ ਮਾਤਾ ਕੋਲੋਂ ਉਪਦੇਸ਼ ਲੈ ਕੇ ਆਪਣੇ ਗਲ ਵਿਚੋਂ ਕਾਠ ਦੀ ਰੋਟੀ ਲਾਹ ਸੁਟੀ ਤੇ ਪਹਿਲੇ ਵਾਂਗ ਹੀ ਘਰ ਵਿਚ ਰਹਿ ਕੇ ਜੀਵਨ ਬਿਤਾਉਣ ਲੱਗੇ ਪਰ ਹਰ ਵੇਲੇ ਦਿਲ ਵਿਚ ਰੱਬ ਨੂੰ ਮਿਲਣ ਦੀ ਹੀ ਲਗਣ ਲੱਗੀ ਰਹਿੰਦੀ ਤੇ ਰੱਬ ਦੀ ਬੰਦਗੀ

ਵਿਚ ਜੁੜੇ ਰਹਿੰਦੇ । ਇਹ ਸਭ ਕੁਝ ਵੇਖ ਕੇ ਫਰੀਦ ਜੀ ਦੀ ਮਾਤਾ ਨੇ ਕਿਹਾ, 'ਪੁੱਤਰ ! ਇਸ ਤਰ੍ਹਾਂ ਗ੍ਰਿਹਸਤ ਵਿਚ ਮੋਹ ਪਾ ਕੇ ਰੱਬ ਨੂੰ ਮਿਲਣਾ ਬਹੁਤ ਮੁਸ਼ਕਿਲ ਹੈ । ਰੱਬ ਦੀ ਸੱਚੇ ਦਿਲੋਂ ਬੰਦਗੀ ਕਿਸੇ ਇਕਾਂਤ ਥਾਂ 'ਤੇ ਬੈਠ ਕੇ ਹੀ ਹੋ ਸਕਦੀ ਹੈ।' ਫਰੀਦ ਜੀ ਆਪਣੀ ਮਾਤਾ ਦੇ ਬਚਨ ਸੁਣ ਕੇ ਤੀਸਰੀ ਵਾਰ ਘਰ ਤੋਂ ਬਾਹਰ ਬੰਦਗੀ ਕਰਨ ਜਾਣ ਨੂੰ ਤਿਆਰ ਹੋ ਪਏ ।

ਕਾਂਡ ਅਠਾਰਵਾਂ

## ਫਰੀਦ ਜੀ ਨੇ ਤੀਸਰੀ ਵੇਰ ਜੰਗਲ ਜਾਣਾ

ਫਰੀਦ ਜੀ ਆਪਣੀ ਮਾਤਾ ਦਾ ਹੁਕਮ ਮੰਨ ਕੇ ਤੀਸਰੀ ਵੇਰ ਰੱਬ ਦੀ ਬੰਦਗੀ ਕਰਕੇ ਉਸਨੂੰ ਪਾਉਣ ਲਈ ਆਪਣੀ ਮਾਤਾ ਜੀ ਕੋਲੋਂ ਆਸ਼ੀਰਵਾਦ ਲੈ ਕੇ ਘਰੋਂ ਤੁਰ ਪਏ, ਰਸਤੇ ਵਿਚ ਫਰੀਦ ਜੀ ਨੂੰ ਜੇ ਕਿਤੇ ਭੁਖ ਲਗਦੀ ਤਾਂ ਥੋੜ੍ਹੀ ਬਹੁਤ ਭਿੱਛਿਆ ਦੇ ਤੌਰ 'ਤੇ ਮੰਗ ਕੇ ਖਾ ਲੈਂਦੇ ਤੇ ਰੱਬ ਦਾ ਨਾਂ ਧਿਆਉਂਦੇ ਜੰਗਲ ਵਿਚ ਪਹੁੰਚ ਗਏ ਤੇ ਜਾ ਕੇ ਰੱਬ ਦੀ ਬੰਦਗੀ ਕਰਨੀ ਸ਼ੁਰੂ ਕਰ ਦਿੱਤੀ ।

ਕਾਂਡ ਉੱਨੀਵਾਂ

## ਫਰੀਦ ਜੀ ਦਾ ਬੰਦਗੀ ਕਰਨਾ

ਫਰੀਦ ਜੀ ਤੀਸਰੀ ਵੇਰ ਜੰਗਲ ਵਿਚ ਜਾ ਕੇ ਰੱਬ ਦੀ ਬੰਦਗੀ ਕਰਨ ਲੱਗ ਪਏ ਤੇ ਜਦੋਂ ਉਨ੍ਹਾਂ ਨੂੰ ਜ਼ਿਆਦਾ ਭੁੱਖ ਲਗਦੀ ਤਾਂ ਉਹ ਲਾਗੇ ਵੱਸਦੇ ਪਿੰਡਾਂ ਵਿਚੋਂ ਕੁਝ ਮੰਗ ਕੇ ਖਾ ਲੈਂਦੇ ਤੇ ਰਾਤ ਦਿਨੇ ਰੱਬ ਦੀ ਬੰਦਗੀ ਵਿਚ ਲੱਗੇ ਰਹਿੰਦੇ, ਜਦੋਂ ਉਹ ਲੋਕਾਂ ਨੂੰ ਚੰਗੇ ਪਦਾਰਥ ਖਾਂਦਿਆਂ ਨੂੰ ਵੇਖਦੇ ਤਾਂ ਆਪਣੇ ਆਪ ਨੂੰ ਕਾਬੂ ਵਿਚ ਰਖਣ ਲਈ ਉਨ੍ਹਾਂ ਨੇ ਇਹ ਸਲੋਕ ਉਚਾਰਨ ਕੀਤਾ :-

ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥

ਹੇ ਫਰੀਦ, ਤੂੰ ਕਿਸੇ ਦੀ ਚੋਪੜੀ ਰੋਟੀ ਵੱਲ ਨਾ ਵੇਖ, ਨਾ ਜਾਣੇ ਇਹ ਕਿੰਨੇ ਗਰੀਬਾਂ ਦੇ ਖ਼ੂਨ ਨਾਲ ਚੋਪੜੀ ਹੋਈ ਹੈ, ਤੂੰ ਰੁੱਖੀ ਸੁਖੀ ਖਾ ਕੇ ਹੀ ਰੱਬ ਦੀ ਬੰਦਗੀ ਕਰਦਾ ਰਹੁ। ਫਰੀਦ ਜੀ ਬੰਦਗੀ ਕਰਦੇ ਇਹ ਸਲੋਕ ਦਾ ਉਚਾਰਨ ਕਰਦੇ ਹਨ :-

ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥੯੪॥

ਹੇ ਫਰੀਦ, ਇਨ੍ਹਾਂ ਅੱਖਾਂ ਨਾਲ ਵੇਖਦਿਆਂ ਵੇਖਦਿਆਂ ਕਿੰਨੀ ਹੀ ਦੁਨੀਆਂ ਇਸ ਜਗਤ ਵਿਚੋਂ ਚਲੀ ਗਈ ਹੈ ਤੇ ਬਾਕੀ ਦੇ ਲੋਕ ਮੌਤ ਤੋਂ ਡਰਨ ਲੱਗੇ ਹਨ । ਉਨ੍ਹਾਂ ਨੂੰ ਆਪੋ

ਆਪਣੀ ਪਈ ਹੈ। ਹੇ ਫਰੀਦ, ਤੈਨੂੰ ਆਪਣੀ ਪਈ ਹੈ ਕਿ ਕਦੋਂ ਰੱਬ ਨਾਲ ਮੇਲ ਹੋਵੇਗਾ। ਇਸਦੇ ਨਾਲ ਹੀ ਫਰੀਦ ਜੀ ਇਹ ਸਲੋਕ ਉਚਾਰਦੇ ਹਨ :-

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥

ਹੇ ਫਰੀਦ, ਜੇਕਰ ਤੂੰ ਆਪਣੇ ਆਪ ਨੂੰ ਸਵਾਰ ਲਵੇਂਗਾ ਤਾਂ ਤੈਨੂੰ ਸੁਖ ਮਿਲੇਗਾ ਤੇ ਜੇਕਰ ਤੂੰ ਮੇਰਾ ਹੋ ਰਹੇਂਗਾ ਤਾਂ ਮੈਂ ਤੇਰਾ ਹੋ ਰਹਾਂਗਾ।

ਕਾਂਡ ਵੀਹਵਾਂ

## ਫਰੀਦ ਜੀ ਨੇ ਬੰਦਗੀ ਕਰਨਾ ਤੇ ਚਿੱੜੀਆਂ ਰੌਲਾ ਪਾਉਣਾ

ਫਰੀਦ ਜੀ ਨੂੰ ਜੰਗਲ ਵਿਚ ਬੰਦਗੀ ਕਰਦਿਆਂ ਫੇਰ ਬਾਰਾਂ ਸਾਲ ਬੀਤ ਗਏ ਤੇ ਇਕ ਦਿਨ ਇਕਾਂਤ ਵਿਚ ਬੈਠ ਕੇ ਰੱਬ ਦੀ ਬੰਦਗੀ ਕਰ ਰਹੇ ਸਨ ਤੇ ਕੁਰਾਨ ਸ਼ਰੀਫ ਦੀਆਂ ਆਇਤਾਂ ਪੜ੍ਹ ਪੜ੍ਹ ਕੇ ਆਪਣੇ ਰੰਗ ਵਿਚ ਰਤੇ ਇਲਾਹੀ ਰੰਗ ਮਾਣ ਰਹੇ ਸਨ ਕਿ ਏਨੇ ਚਿਰ ਨੂੰ ਫਰੀਦ ਜੀ ਦੇ ਲਾਗੇ ਚਿੱੜੀਆਂ ਨੇ ਆ ਕੇ ਰੌਲਾ ਪਾਉਣਾ ਚਾਲੂ ਕਰ ਦਿੱਤਾ ਤੇ ਫਰੀਦ ਜੀ ਦੀ ਬ੍ਰਿਤੀ ਖ਼ੁਦਾ ਦੇ ਪਾਸਿਉਂ ਉਖੜ ਗਈ ਤੇ ਉਨ੍ਹਾਂ ਨੂੰ ਕਹਿਰਾਂ ਦਾ ਗੁੱਸਾ ਚੜ੍ਹ ਗਿਆ। ਉਸ ਨੇ ਇਹ ਨਾ ਸੋਚਿਆ ਕਿ ਇਨ੍ਹਾਂ ਚਿੱੜੀਆਂ ਵਿਚ ਵੀ ਰੱਬ ਵਸਦਾ ਹੈ ਤੇ ਖਵਰੇ ਇਹ ਵੀ ਆਪਣੇ ਰੱਬ ਨੂੰ ਪਾਉਣ ਲਈ ਰੌਲਾ ਪਾ ਕੇ ਬੰਦਗੀ ਕਰ ਰਹੀਆਂ ਹੋਣਗੀਆਂ, ਇਸ ਤਰ੍ਹਾਂ ਉਹ ਆਪਣੀ ਮਾਤਾ ਦੇ ਦਿੱਤੇ ਉਪਦੇਸ਼ ਨੂੰ ਭੁਲ ਬੈਠੇ ਤੇ ਗੁੱਸੇ ਵਿਚ ਆ ਕੇ ਚਿੱੜੀਆਂ ਨੂੰ ਕਿਹਾ, "ਸ਼ਾਲਾ ਚਿੱੜੀਓ ਮਰ ਜਾਵੋ।" ਬਸ ਏਨਾ ਹੀ ਫਰੀਦ ਜੀ ਦੇ ਮੂੰਹੋਂ ਨਿਕਲਣ ਦੀ ਢਿੱਲ ਸੀ ਕਿ ਸਾਰੀਆਂ ਚਿੱੜੀਆਂ ਮਰ ਗਈਆਂ। ਫਰੀਦ ਜੀ ਨੂੰ ਚਿੱੜੀਆਂ ਮੋਈਆਂ ਵੇਖ ਕੇ ਬੜਾ ਤਰਸ ਆਇਆ ਤੇ ਸੋਚਣ ਲੱਗੇ ਕਿ ਇਨ੍ਹਾਂ ਸਾਰੀਆਂ ਚਿੱੜੀਆਂ ਦਾ ਪਾਪ ਮੈਨੂੰ ਲੱਗੇਗਾ ਤੇ ਰੱਬ ਦੇ ਦਰਬਾਰ ਵਿਚ ਸਜਾ ਭੁਗਤਾਂਗਾ। ਫਰੀਦ ਜੀ ਦੇ ਦਿਲ ਵਿਚ ਆਈ ਜੇਕਰ ਇਹ ਮੇਰੇ ਕਹਿਣ 'ਤੇ ਮਰ ਸਕਦੀਆਂ ਹਨ 'ਤੇ ਮੇਰੇ ਕਹਿਣ ਤੇ ਜੀ ਵੀ ਸਕਦੀਆਂ ਹਨ। ਉਨ੍ਹਾਂ ਨੇ ਫਿਰ ਕਿਹਾ, 'ਚਿੱੜੀਓ ਜੀ ਪਵੋ।' ਫਰੀਦ ਜੀ ਦੇ ਏਨਾ ਕਹਿਣ ਨਾਲ ਹੀ ਚਿੱੜੀਆਂ ਜਿੰਦਾ ਹੋ ਗਈਆਂ ਤੇ ਉਥੋਂ ਉਡਾਰੀਆਂ ਮਾਰ ਕੇ ਉੱਡ ਗਈਆਂ।

ਕਾਂਡ ਇਕੀਵਾਂ

## ਫਰੀਦ ਜੀ ਨੇ ਕਰਾਮਾਤ ਦਾ ਹੰਕਾਰ ਕਰਨਾ

ਜਦੋਂ ਫਰੀਦ ਜੀ ਨੇ ਵੇਖਿਆ ਕਿ ਮੇਰੇ ਮਰਨ ਕਹਿਣ ਨਾਲ ਚਿੜਿਆਂ ਮਰ ਗਈਆਂ ਹਨ ਤੇ ਜੀਓ ਕਹਿਣ ਨਾਲ ਜੀ ਪਈਆਂ ਹਨ ਤਾਂ ਉਸ ਨੂੰ ਆਪਣੀ ਕਰਨੀ ਦਾ ਹੰਕਾਰ

ਹੋ ਗਿਆ ਕਿ ਮੈਂ ਰੱਬ ਨੂੰ ਪਾ ਲਿਆ ਹੈ। ਹੁਣ ਮੈਂ ਕਰਾਮਾਤੀ ਫਕੀਰ ਬਣ ਗਿਆ ਹਾਂ ਤੇ ਮੈਂ ਹੁਣ ਵਾਪਸ ਜਾ ਕੇ ਆਪਣੀ ਮਾਤਾ ਨੂੰ ਸਭ ਕੁਝ ਦੱਸਾਂਗਾ ਕਿ ਮੈਨੂੰ ਰੱਬ ਮਿਲ ਪਿਆ ਹੈ। ਜੋ ਮੈਂ ਆਪਣੇ ਮੂੰਹੋਂ ਕਹਿੰਦਾ ਹਾਂ ਉਹ ਪੂਰਾ ਹੋ ਜਾਂਦਾ ਹੈ। ਏਸੇ ਖੁਸ਼ੀ ਵਿਚ ਫਰੀਦ ਜੀ ਜੰਗਲ ਵਿਚ ਹੀ ਨਚਣ ਤੇ ਛਾਲਾਂ ਮਾਰਨ ਲੱਗ ਪਏ। ਉਹ ਸੋਚਣ ਲੱਗੇ ਕਿ ਇਸ ਵੇਰਾਂ ਮੇਰੀ ਬਾਰਾਂ ਵਰ੍ਹਿਆਂ ਦੀ ਕੀਤੀ ਬੰਦਗੀ ਸਫਲ ਹੋ ਗਈ ਹੈ, ਮੇਰੀ ਕੀਤੀ ਕਮਾਈ ਨੂੰ ਫਲ ਲੱਗਾ ਹੈ। ਹੁਣ ਸਾਰੀ ਦੁਨੀਆਂ ਦੇ ਲੋਕ ਮੈਨੂੰ ਪੂਜਣਗੇ ਤੇ ਮੈਂ ਹੁਣ ਰਿੱਧੀਆਂ ਸਿੱਧੀਆਂ ਦਾ ਮਾਲਕ ਬਣ ਗਿਆ ਹਾਂ।

ਕਾਂਡ ਬਾਈਵਾਂ

## ਫਰੀਦ ਜੀ ਨੇ ਵਾਪਸ ਘਰ ਨੂੰ ਆਉਣਾ

ਜਦੋਂ ਫਰੀਦ ਜੀ ਨੂੰ ਇਹ ਪਤਾ ਲੱਗ ਗਿਆ ਕਿ ਹੁਣ ਮੈਂ ਕਰਾਮਾਤੀ ਫਕਰ ਬਣ ਗਿਆ ਹਾਂ ਤਾਂ ਉਹ ਖੁਸ਼ੀਆਂ ਦੇ ਗੀਤ ਗਾਉਂਦੇ ਆਪਣੇ ਘਰ ਨੂੰ ਵਾਪਸ ਤੁਰ ਪਏ। ਉਹ ਛੇਤੀ ਤੋਂ ਛੇਤੀ ਇਹ ਖ਼ਬਰ ਆਪਣੀ ਮਾਤਾ ਜੀ ਨੂੰ ਦੱਸਣੀ ਚਾਹੁੰਦੇ ਸਨ ਕਿ ਇਸ ਵਾਰ ਬਾਰਾਂ ਵਰ੍ਹਿਆਂ ਦੀ ਬੰਦਗੀ ਪਿਛੋਂ ਮੈਂ ਰੱਬ ਪਾ ਲਿਆ, ਹੁਣ ਮੈਨੂੰ ਰੱਬ ਨੂੰ ਲੱਭਣ ਵਾਸਤੇ ਫਿਰ ਜੰਗਲ ਜਾਂ ਕਿਸੇ ਥਾਂ ਨਹੀਂ ਜਾਣਾ ਪਵੇਗਾ। ਛੇਤੀ ਛੇਤੀ ਤੁਰੇ ਆਉਂਦੇ ਫਰੀਦ ਜੀ ਨੂੰ ਰਸਤੇ ਵਿਚ ਪਿਆਸ ਲੱਗੀ ਤੇ ਉਹ ਪਾਣੀ ਪੀਣ ਵਾਸਤੇ ਰਸਤੇ ਵਿਚ ਆਉਂਦੇ ਇਕ ਪਿੰਡ ਵਿਚ ਪਹੁੰਚੇ ਤੇ ਕੀ ਵੇਖਿਆ ਕਿ ਸਜ ਵਿਆਹੀ ਖੂਹ 'ਤੇ ਪਾਣੀ ਭਰ ਰਹੀ ਹੈ।

ਕਾਂਡ ਤੇਈਵਾਂ

## ਫਰੀਦ ਜੀ ਨੇ ਪਾਣੀ ਪੀਣ ਖੂਹ 'ਤੇ ਜਾਣਾ

ਜਦੋਂ ਫਰੀਦ ਜੀ ਪਿਆਸ ਬੁਝਾਉਣ ਵਾਸਤੇ ਪਿੰਡ ਦੇ ਖੂਹ ਲਾਗੇ ਗਏ ਤਾਂ ਉਹ ਉਥੇ ਵੇਖ ਕੇ ਹੈਰਾਨ ਰਹਿ ਗਏ ਕਿ ਇਕ ਸਜ-ਵਿਆਹੀ ਖੂਹ ਵਿਚੋਂ ਪਾਣੀ ਦੇ ਡੋਲ ਕੱਢ ਕੱਢ ਕੇ ਧਰਤੀ 'ਤੇ ਡੋਲ੍ਹੀ ਜਾ ਰਹੀ ਹੈ। ਫਰੀਦ ਜੀ ਕਾਫੀ ਦੇਰ ਲਾਗੇ ਖੜੇ ਇਹ ਕੌਤਕ ਵੇਖਦੇ ਰਹੇ ਪਰ ਉਹ ਸਜ-ਵਿਆਹੀ ਆਪਣੇ ਧਿਆਨ ਖੂਹ ਵਿਚੋਂ ਪਾਣੀ ਦੇ ਡੋਲ ਕੱਢ ਕੱਢ ਕੇ ਬਾਹਰ ਡੋਲ੍ਹੀ ਗਈ। ਫਰੀਦ ਜੀ ਨੇ ਸੋਚਿਆ ਕਿਤੇ ਇਹ ਸਜ-ਵਿਆਹੀ ਹੋਈ ਸ਼ੁਦੈਣ ਤੇ ਨਹੀਂ ਜੋ ਪਾਣੀ ਨੂੰ ਵਿਅਰਥ ਗਵਾ ਰਹੀ ਹੈ, ਫਰੀਦ ਜੀ ਨੇ ਦਿਲ ਵਿਚ ਹੌਸਲਾ ਕਰਕੇ ਸਜ-ਵਿਆਹੀ ਨੂੰ ਪਾਣੀ ਪਿਲਾਉਣ ਬਾਰੇ ਆਖਣ ਲਈ ਸੋਚਿਆ।

ਕਾਂਡ ਚੌਵੀਵਾਂ

## ਫਰੀਦ ਜੀ ਨੇ ਪਾਣੀ ਪਿਲਾਉਣ ਲਈ ਕਹਿਣਾ

ਫਰੀਦ ਜੀ ਨੇ ਖੂਹ 'ਤੇ ਸਜ-ਵਿਆਹੀ ਨੂੰ ਪਾਣੀ ਕੱਢ ਕੱਢ ਕੇ ਡੋਲ੍ਹ ਰਹੀ ਨੂੰ ਲਾਗੇ ਜਾ ਕੇ ਕਿਹਾ, 'ਬੇਟੀ, ਮੈਨੂੰ ਪਿਆਸ ਬਹੁਤ ਲੱਗੀ ਹੈ, ਥੋੜ੍ਹਾ ਜਿੰਨਾ ਪਾਣੀ ਪਿਲਾ ਦਿਓ।'

ਪਰ ਉਸ ਸਜ-ਵਿਆਹੀ ਨੇ ਫਰੀਦ ਜੀ ਦੀ ਕਿਸੇ ਗੱਲ ਵੱਲ ਧਿਆਨ ਨਾ ਦਿੱਤਾ ਤੇ ਆਪਣੇ ਧਿਆਨ ਲੱਗੀ ਰਹੀ। ਫਰੀਦ ਜੀ ਨੇ ਫਿਰ ਕਿਹਾ, 'ਬੇਟੀ ! ਮੈਂ ਬਹੁਤ ਦੂਰੋਂ ਚਲ ਕੇ ਆਇਆ ਹਾਂ ਮੈਨੂੰ ਬਹੁਤ ਪਿਆਸ ਲੱਗੀ ਹੈ, ਥੋੜ੍ਹਾ ਜਿੰਨਾ ਪਾਣੀ ਪਿਲਾ ਦਿਓ।'

ਫਰੀਦ ਜੀ ਦੇ ਦੂਸਰੀ ਵਾਰ ਕਹਿਣ 'ਤੇ ਵੀ ਉਸ ਸਜ-ਵਿਆਹੀ ਨੇ ਫਰੀਦ ਨੂੰ ਪਾਣੀ ਨਾ ਪਿਲਾਇਆ ਤੇ ਉਹ ਨਿਝੱਕ ਹੋ ਕੇ ਆਪਣੇ ਧਿਆਨ ਪਾਣੀ ਦੇ ਡੋਲ ਬਾਹਰ ਧਰਤੀ 'ਤੇ ਡੋਲ੍ਹੀ ਗਈ।

ਕਾਂਡ ਪੰਜੀਵਾਂ

## ਫਰੀਦ ਜੀ ਨੇ ਗੁੱਸੇ ਨਾਲ ਸਜ-ਵਿਆਹੀ ਨੂੰ ਕਹਿਣਾ

ਜਦੋਂ ਫਰੀਦ ਜੀ ਦੇ ਕਹਿਣ 'ਤੇ ਸਜ-ਵਿਆਹੀ ਨੇ ਕੋਈ ਧਿਆਨ ਨਾ ਦਿੱਤਾ ਤਾਂ ਫਰੀਦ ਜੀ ਨੂੰ ਇਸ ਗੱਲ ਦਾ ਬਹੁਤ ਖਿਆਲ ਆਇਆ ਕਿ ਮੈਂ ਇਕ ਪਹੁੰਚਿਆ ਹੋਇਆ ਕਰਾਮਾਤੀ ਫਕੀਰ ਹਾਂ ਤੇ ਮੇਰੇ ਦੋ ਵਾਰ ਕਹਿਣ 'ਤੇ ਵੀ ਇਸ ਨੇ ਮੈਨੂੰ ਪਾਣੀ ਨਹੀਂ ਪਿਲਾਇਆ ਤਾਂ ਉਸ ਨੇ ਤੀਸਰੀ ਵਾਰ ਬੜੇ ਗੁੱਸੇ ਨਾਲ ਉਸ ਸਜ-ਵਿਆਹੀ ਨੂੰ ਪਾਣੀ ਪਿਲਾਉਣ ਲਈ ਕਿਹਾ ਤੇ ਗੁੱਸੇ ਨਾਲ ਹੀ ਉਸ ਵੱਲ ਵੇਖਿਆ। ਜਦੋਂ ਫਰੀਦ ਜੀ ਨੇ ਗੁੱਸੇ ਨਾਲ ਪਾਣੀ ਪੀਣ ਲਈ ਕਿਹਾ ਤਾਂ ਅੱਗੋਂ ਸਜ-ਵਿਆਹੀ ਨੇ ਕਿਹਾ, 'ਫਕੀਰ ਜੀ, ਏਡੇ ਗੁੱਸੇ ਵਾਲੇ ਸ਼ਬਦ ਕਾਹਨੂੰ ਬੋਲਦੇ ਜੇ, ਮੈਂ ਕੋਈ ਚਿੜੀ ਥੋੜ੍ਹੀ ਹਾਂ ਕਿ ਤੁਹਾਡੇ ਗੁੱਸੇ ਵਾਲੇ ਸ਼ਬਦਾਂ ਜਾਂ ਗੁੱਸੇ ਨਾਲ ਵੇਖਣ ਨਾਲ ਮਰ ਜਾਵਾਂਗੀ, ਅਜੇ ਮੇਰੇ ਪਾਣੀ ਪਿਲਾਉਣ ਦਾ ਵਕਤ ਨਹੀਂ, ਪਰੇ ਹੋ ਕੇ ਜ਼ਰਾ ਬੈਠ ਜਾਓ, ਮੈਂ ਵਿਹਲੀ ਹੋ ਕੇ ਪਾਣੀ ਪਿਲਾਵਾਂਗੀ ਤੇ ਉਹ ਫਿਰ ਪਹਿਲਾਂ ਵਾਂਗ ਹੀ ਪਾਣੀ ਕੱਢ ਕੱਢ ਕੇ ਡੋਲੀ ਗਈ।

ਕਾਂਡ ਛੱਬੀਵਾਂ

## ਫਰੀਦ ਜੀ ਨੇ ਹੈਰਾਨ ਹੋਣਾ

ਜਦੋਂ ਸਜ-ਵਿਆਹੀ ਨੇ ਫਰੀਦ ਜੀ ਨੂੰ ਚਿੜੀਆਂ ਮਾਰ ਕੇ ਜੀਵਾਉਣ ਦੀ ਗੱਲ ਆਖੀ ਤਾਂ ਇਹ ਸੁਣ ਕੇ ਫਰੀਦ ਨੂੰ ਜਿਹੜੀ ਬਹੁਤ ਪਿਆਸ ਲੱਗੀ ਸੀ, ਉਹ ਸਭ ਉੱਡ ਗਈ

ਤੇ ਉਹ ਸੋਚਣ ਲੱਗ ਪਏ ਕਿ ਜਿਸ ਵਕਤ ਮੈਂ ਚਿੱੜੀਆਂ ਨੂੰ ਮਰਨ ਤੇ ਜੀਣ ਬਾਰੇ ਕਿਹਾ ਸੀ ਉਸ ਵਕਤ ਉਥੇ ਹੋਰ ਕੋਈ ਨਹੀਂ ਸੀ ਤੇ ਇਸ ਨੂੰ ਇਸ ਗੱਲ ਦਾ ਪਤਾ ਕਿਸ ਤਰ੍ਹਾਂ ਲੱਗ ਗਿਆ। ਉਸ ਨੂੰ ਪਾਣੀ ਪੀਣ ਦਾ ਖਿਆਲ ਹੀ ਭੁੱਲ ਗਿਆ ਤੇ ਉਹ ਇਹ ਗੱਲ ਪੁੱਛਣ ਲਈ ਇੰਤਜ਼ਾਰ ਕਰਨ ਲੱਗ ਪਏ ਕਿ ਇਸ ਨੂੰ ਚਿੱੜੀਆਂ ਵਾਲੀ ਗੱਲ ਦਾ ਕਿਸ ਕੋਲੋਂ ਪਤਾ ਲੱਗਾ ਹੈ।

ਕਾਂਡ ਸਤਾਈਵਾਂ

## ਸਜ-ਵਿਆਹੀ ਨੇ ਪਾਣੀ ਪੀਣ ਲਈ ਕਹਿਣਾ

ਫਰੀਦ ਜੀ ਕਾਫੀ ਚਿਰ ਖੜੇ ਰਹੇ ਤੇ ਸਜ-ਵਿਆਹੀ ਨੇ ਪਾਣੀ ਡੋਲ੍ਹਣਾ ਬੰਦ ਕਰਕੇ ਫਰੀਦ ਜੀ ਨੂੰ ਕਿਹਾ, 'ਸਾਈਂ ਜੀ, ਆ ਕੇ ਪਾਣੀ ਪੀ ਲਵੋ।'

ਪਰ ਫਰੀਦ ਜੀ ਦੀ ਪਿਆਸ ਤੇ ਪਰ ਲਾ ਕੇ ਕਿਧਰੇ ਉੱਡ ਚੁੱਕੀ ਸੀ। ਉਸ ਨੇ ਲਾਗੇ ਆ ਕੇ ਕਿਹਾ, 'ਬੇਟੀ ! ਹੁਣ ਮੈਨੂੰ ਪਾਣੀ ਦੀ ਪਿਆਸ ਨਹੀਂ, ਮੈ ਤੇਰੇ ਕੋਲੋਂ ਸਿਰਫ ਇਹ ਪੁੱਛਣਾ ਹੈ ਕਿ ਪਹਿਲਾਂ ਤੇ ਇਹ ਦੱਸ ਕਿ ਇਹ ਪਾਣੀ ਦੇ ਡੋਲ ਕੱਢ ਕੱਢ ਕੇ ਜ਼ਮੀਨ 'ਤੇ ਡੋਲ੍ਹਣ ਦਾ ਕੀ ਕਾਰਨ ਸੀ ਤੇ ਦੂਸਰਾ ਤੈਨੂੰ ਚਿੱੜੀਆਂ ਮਰਨ ਜੀਉਣ ਦੀ ਗੱਲ ਦਾ ਕਿਸ ਤਰ੍ਹਾਂ ਪਤਾ ਲੱਗਾ ਹੈ ?' ਸਜ-ਵਿਆਹੀ ਨੇ ਕਿਹਾ, 'ਸਾਈਂ ਜੀ, ਪਾਣੀ ਤੇ ਮੈਂ ਇਸ ਕਰਕੇ ਜ਼ਮੀਨ 'ਤੇ ਡੋਲ੍ਹ ਰਹੀ ਸੀ ਕਿ ਏਥੋਂ ਕੋਹਾਂ ਦੂਰ ਮੇਰੀ ਵੱਡੀ ਭੈਣ ਦੇ ਘਰ ਨੂੰ ਅੱਗ ਲੱਗ ਗਈ ਸੀ ਤੇ ਉਹ ਘਰ ਕੋਈ ਨਹੀਂ ਸੀ, ਮੈਂ ਪਾਣੀ ਪਾ ਪਾ ਕੇ ਅੱਗ ਨੂੰ ਬੁਝਾ ਰਹੀ ਸੀ ਤੇ ਤੁਹਾਡੀ ਚਿੱੜੀਆਂ ਵਾਲੀ ਗੱਲ ਤੇ ਕੀ ਸਭ ਕੁਝ ਦੂਰ ਨੇੜੇ ਦੀ ਵੇਖਣ ਦੀ ਸ਼ਕਤੀ ਮੈਨੂੰ ਮੇਰੇ ਪਤੀ ਨੇ ਬਖਸ਼ੀ ਹੈ।'

'ਬੇਟੀ ? ਕੀ ਏਡੀ ਦੂਰ ਤੇਰਾ ਇਹ ਪਾਣੀ ਚਲੇ ਜਾਵੇਗਾ ?'

'ਸਾਈਂ ਜੀ, ਇਹ ਤੇ ਕੁਝ ਵੀ ਨਹੀਂ ਇਸ ਤੋਂ ਵੀ ਦੂਰ ਜਾ ਸਕਦਾ ਹੈ।'

'ਬੇਟੀ, ਤੂੰ ਆਪਣੀ ਸਾਰੀ ਕਹਾਣੀ ਸੁਣਾ ਕਿ ਤੂੰ ਰੱਬ ਨੂੰ ਕਿਸ ਤਰ੍ਹਾਂ ਬੰਦਗੀ ਕਰਕੇ ਵੱਸ ਕੀਤਾ ਹੈ।

ਕਾਂਡ ਅਠਾਈਵਾਂ

## ਸਜ-ਵਿਆਹੀ ਨੇ ਆਪਣੀ ਕਹਾਣੀ ਸੁਣਾਉਣੀ

ਜਦੋਂ ਫਰੀਦ ਜੀ ਨੇ ਸਜ-ਵਿਆਹੀ ਨੂੰ ਕਿਹਾ ਕਿ ਤੂੰ ਮੈਨੂੰ ਇਹ ਸਭ ਕੁਝ ਦੱਸ ਕਿ ਤੂੰ ਪ੍ਰਮਾਤਮਾ ਨੂੰ ਕਿਸ ਤਰ੍ਹਾਂ ਪਾਇਆ ਹੈ ਅਰਥਾਤ ਉਸ ਦੀ ਬੰਦਗੀ ਕਿਥੇ ਤੇ ਕਿਸ ਤਰ੍ਹਾਂ ਕੀਤੀ ਹੈ ਤਾਂ ਸਜ-ਵਿਆਹੀ ਨੇ ਫਰੀਦ ਜੀ ਨੂੰ ਆਪਣੀ ਸਾਰੀ ਕਹਾਣੀ ਇਸ ਤਰ੍ਹਾਂ ਦੱਸਣੀ ਚਾਲੂ ਕੀਤੀ। ਸਾਈਂ ਜੀ, ਮੇਰੇ ਮਾਪੇ ਬਹੁਤ ਹੀ ਧਾਰਮਿਕ ਖਿਆਲਾਂ ਦੇ ਰੱਬ

ਨੂੰ ਮੰਨਣ ਵਾਲੇ ਹਨ। ਮੇਰੀ ਮਾਂ ਨੇ ਮੈਨੂੰ ਆਪਣੇ ਪਤੀ ਨੂੰ ਰੱਬ ਮੰਨਣ 'ਤੇ ਉਸ ਦੇ ਹਰ ਇਕ ਬਚਨ ਦਾ ਪਾਲਣ ਕਰਨ ਲਈ.ਸਿੱਖਿਆ ਦਿੱਤੀ। ਮੇਰਾ ਵਿਆਹ ਵੀ ਇਕ ਧਾਰਮਿਕ ਖਿਆਲਾਂ ਦੇ ਸਰੀਫ਼ ਘਰਾਣੇ ਵਿਚ ਹੋ ਗਿਆ ਤੇ ਮੇਰੇ ਪਤੀ ਪ੍ਰਮੇਸ਼ਰ ਵੀ ਰੱਬ ਦੀ ਬੰਦਗੀ ਕਰਨ ਵਾਲੇ ਨੇਕ ਇਨਸਾਨ ਹਨ। ਜਦੋਂ ਮੈਂ ਮੁਕਲਾਵੇ ਆਈ ਤਾਂ ਪਹਿਲੀ ਰਾਤ ਮੈਂ ਆਪਣੇ ਪਤੀ ਦੇ ਲਾਗੇ ਹੀ ਮੰਜੀ 'ਤੇ ਸੌਂ ਰਹੀ ਸੀ ਕਿ ਅੱਧੀ ਰਾਤ ਦੇ ਸਮੇਂ ਮੇਰੇ ਪਤੀ ਜੀ ਨੇ ਪਾਣੀ ਮੰਗਿਆ ਮੈਂ ਰਾਤ ਹਨੇਰੇ ਵਿਚ ਹੀ ਬੜੀ ਮੁਸ਼ਕਿਲ ਨਾਲ ਪਾਣੀ ਦਾ ਛੰਨਾ ਭਰ ਕੇ ਆਂਦਾ ਕਿਉਂਕਿ ਮੈਂ ਘਰ ਪਹਿਲੀ ਵੇਰ ਹੀ ਆਈ ਸੀ, ਮੈਨੂੰ ਘਰ ਦੀ ਕਿਸੇ ਵੀ ਚੀਜ਼ ਦਾ ਪਤਾ ਨਹੀਂ ਸੀ ਕਿ ਕਿਥੇ ਹੈ ਤੇ ਦੂਸਰੇ ਕਿਸੇ ਨੂੰ ਆਵਾਜ਼ ਮਾਰਨ ਤੋਂ ਮੈਨੂੰ ਸੰਗ ਆਉਂਦੀ ਸੀ, ਸਮਝ ਲਵੋ ਕਿ ਬੜੀ ਮੁਸ਼ਕਿਲ ਨਾਲ ਮੈਂ ਆਪਣੇ ਪਤੀ ਜੀ ਦੀ ਮੰਜੀ ਲਾਗੇ ਪਾਣੀ ਲੈ ਕੇ ਆਈ ਤੇ ਉਸ ਵਕਤ ਮੇਰੇ ਪਤੀ ਦੇਵ ਘੂਕ ਸੌਂ ਰਹੇ ਸਨ ਤੇ ਮੈਂ ਉਨ੍ਹਾਂ ਨੂੰ ਜਗਾਉਣਾ ਠੀਕ ਨਾ ਸਮਝਿਆ ਕਿਉਂਕਿ ਪਾਣੀ ਸ਼ਾਇਦ ਸੁਪਨੇ ਵਿਚ ਹੀ ਕਿਤੇ ਉਨ੍ਹਾਂ ਦੇ ਮੁਖ ਵਿਚੋਂ ਨਿਕਲਿਆ ਸੀ। ਬਸ ਏਹੋ ਸਿਆਲ ਦੀ ਰਾਤ ਸੀ, ਮੈਂ ਸਾਰੀ ਰਾਤ ਉਸੇ ਤਰ੍ਹਾਂ ਹੀ ਆਪਣੇ ਪਤੀ ਜੀ ਦੀ ਮੰਜੀ ਦੇ ਪੈਂਦ ਵੱਲ ਹੀ ਖੜ੍ਹੀ ਰਹੀ। ਜਦੋਂ ਕੁੱਕੜ ਦੀ ਬਾਂਗ ਨਾਲ ਮੇਰੇ ਪਤੀ ਦੇਵ ਜੀ ਜਾਗੇ ਤਾਂ ਉਨ੍ਹਾਂ ਨੇ ਉਠਦਿਆਂ ਹੀ ਪਾਣੀ ਦੀ ਮੰਗ ਕੀਤੀ, ਤਦ ਉਨ੍ਹਾਂ ਦੇ ਮੂੰਹੋਂ ਪਾਣੀ ਦੀ ਹੀ ਢਿੱਲ ਸੀ ਕਿ ਮੈਂ ਪਾਣੀ ਵਾਲਾ ਛੰਨਾ ਉਨ੍ਹਾਂ ਦੇ ਹੱਥਾਂ ਵਿਚ ਫੜਾ ਦਿੱਤਾ। ਮੇਰੇ ਪਤੀ ਦੇਵ ਜੀ ਹੈਰਾਨ ਰਹਿ ਗਏ ਕਿ ਇਸ ਨੇ ਏਡੀ ਛੇਤੀ ਪਾਣੀ ਕਿਥੋਂ ਲੈ ਆਂਦਾ ? ਕੀ ਇਸ ਵਿਚ ਕੋਈ ਜਾਦੂ ਦੀ ਗਲ ਹੈ ? ਇਨ੍ਹਾਂ ਵਿਚਾਰਾਂ ਵਿਚ ਹੀ ਮੇਰੇ ਪਤੀ ਦੇਵ ਜੀ ਨੇ ਪਾਣੀ ਪੀ ਕੇ ਮੈਨੂੰ ਪੁੱਛਿਆ ਕਿ ਤੂੰ ਏਡੀ ਛੇਤੀ ਪਾਣੀ ਕਿਥੋਂ ਲੈ ਆਂਦਾ ? ਮੈਂ ਉਨ੍ਹਾਂ ਨੂੰ ਰਾਤ ਦੇ ਉਨ੍ਹਾਂ ਦੇ ਸੁਪਣੇ ਬਾਰੇ ਸਾਰੀ ਗੱਲ ਦੱਸੀ ਕਿ ਤੁਸੀਂ ਅੱਧੀ ਕੁ ਰਾਤ ਨਾਲ ਪਾਣੀ ਮੰਗਿਆ ਸੀ ਤੇ ਮੈਂ ਉਸ ਵਕਤ ਦੀ ਹੀ ਤੁਹਾਡੇ ਵਾਸਤੇ ਪਾਣੀ ਲੈ ਕੇ ਮੰਜੀ ਲਾਗੇ ਖੜ੍ਹੀ ਹਾਂ। ਬਸ ਸਾਈਂ ਜੀ ਫੇਰ ਕੀ ਸੀ ਮੇਰੇ ਪਤੀ ਨੇ ਮੇਰੇ ਉਪਰ ਮਿਹਰ ਦੀ ਨਜ਼ਰ ਨਾਲ ਝਾਤ ਮਾਰੀ ਤੇ ਮੈਨੂੰ ਦੁਨੀਆਂ ਦੇ ਸਭ ਚੰਗੇ ਮਾੜੇ ਕੰਮਾਂ ਦਾ ਗਿਆਨ ਹੋ ਗਿਆ। ਇਹ ਸਭ ਗੱਲਾਂ ਸੁਣ ਕੇ ਫਰੀਦ ਜੀ ਬੜੇ ਹੈਰਾਨ ਹੋਏ ਕਿ ਮੈਂ ਛੱਤੀ ਸਾਲ ਜੰਗਲਾਂ ਵਿਚ ਬੰਦਗੀ ਕੀਤੀ ਤੇ ਰੱਬ ਨੂੰ ਨਹੀਂ ਪਾ ਸਕਿਆ ਤੇ ਇਸ ਨੇ ਇਕ ਰਾਤ ਵਿਚ ਘਰ ਹੀ ਰੱਬ ਨੂੰ ਪਾ ਲਿਆ ਤੇ ਹੈਰਾਨ ਹੋ ਕੇ ਫਰੀਦ ਜੀ ਨੇ ਕਿਹਾ, 'ਬੇਟੀ! ਇਸ ਤੋਂ ਇਲਾਵਾ ਹੋਰ ਕੋਈ ਕਿਤੇ ਬੰਦਗੀ ਨਹੀਂ ਕੀਤੀ ?'

'ਨਹੀਂ, ਸਾਈਂ ਜੀ, ਮੈਨੂੰ ਸਿਰਫ ਆਪਣੇ ਪਤੀ ਦੇਵ ਜੀ ਦੀ ਸੇਵਾ ਹੀ ਇਹ ਗਿਆਨ ਪ੍ਰਾਪਤ ਹੋਇਆ ਹੈ, ਮੇਰੇ ਪਤੀ ਦੇਵ ਜੀ ਮੇਰੀ ਬੰਦਗੀ 'ਤੇ ਰੀਝ ਗਏ ਤੇ ਉਨ੍ਹਾਂ ਨੇ ਮੇਰੇ

ਉਪਰ ਮਿਹਰ ਦੀ ਨਜ਼ਰ ਮਾਰ ਕੇ ਮੇਰਾ ਜਨਮ ਸਫਲਾ ਕਰ ਦਿੱਤਾ ।'

'ਬੇਟੀ ! ਮੈਂ ਏਨੀ ਖ਼ੁਦਾ ਦੀ ਬੰਦਗੀ ਕੀਤੀ ਹੈ ਪਰ ਮੈਂ ਤੇ ਉਸ ਨੂੰ ਹਾਲੇ ਤਕ ਨਹੀਂ ਪਾ ਸਕਿਆ ?'

'ਸਾਈਂ ਜੀ, ਇਹ ਠੀਕ ਹੈ ਕਿ ਤੁਸੀਂ ਛੱਤੀ ਸਾਲ ਜੰਗਲਾਂ ਵਿਚ ਭਟਕਦੇ ਰਹੇ ਤੇ ਨਾ ਹੀ ਤੁਹਾਡੇ ਮਨ ਨੂੰ ਸ਼ਾਂਤੀ ਆਈ ਤੇ ਨਾ ਹੀ ਅੰਦਰੋਂ ਗਿਆਨ ਰੂਪੀ ਦਰਵਾਜੇ ਖੁਲ੍ਹੇ।'

'ਬੇਟੀ ! ਇਸ ਦਾ ਕੀ ਕਾਰਨ ਹੈ ?'

'ਸਾਈਂ ਜੀ, ਜੰਗਲਾਂ ਵਿਚ ਕੋਈ ਰੱਬ ਗਵਾਚਾ ਹੈ ਜਿਸ ਨੂੰ ਤੁਸੀਂ ਭੁੱਖੇ ਤ੍ਰਿਹਾਏ ਲੱਭਦੇ ਰਹੇ ਜੇ, ਉਹ ਤੁਹਾਡੇ ਮਨ ਮੰਦਰ ਅੰਦਰ ਹੀ ਵੱਸਦਾ ਹੈ ਪਰ ਤੁਹਾਨੂੰ ਉਹ ਨਜ਼ਰ ਨਹੀਂ ਆ ਰਿਹਾ ਤੇ ਤੁਸੀਂ ਭਾਵੇਂ ਰਹਿੰਦੀ ਸਾਰੀ ਉਮਰ ਵੀ ਇਸ ਤਰ੍ਹਾਂ ਹੀ ਜੰਗਲਾਂ ਵਿਚ ਬਤੀਤ ਕਰ ਦਿਓ ਪਰ ਫਿਰ ਵੀ ਤੁਹਾਨੂੰ ਅਲ੍ਹਾ (ਪ੍ਰਭੂ) ਨਹੀਂ ਮਿਲ ਸਕਦਾ, ਕਿਉਂਕਿ ਜਿਸ ਨੂੰ ਤੁਸੀਂ ਜੰਗਲਾਂ ਵਿਚ ਢੂੰਢਣ ਜਾਣਾ ਹੈ ਉਹ ਤੇ ਸਾਡੇ ਹਰ ਇਕ ਜੀਵ ਦੇ ਅੰਦਰ ਵਸਦਾ ਹੈ ।'

'ਪਰ ਬੇਟੀ ! ਮੈਂ ਉਸ ਨੂੰ ਕਿਵੇਂ ਪਾ ਸਕਦਾ ਹਾਂ ?'

'ਸਾਈਂ ਜੀ, ਤੁਸੀਂ ਇਹ ਸਮਝ ਲਵੋ ਕਿ ਕਿਸੇ ਚੀਜ਼ ਦਾ ਤੁਹਾਨੂੰ ਪਤਾ ਨਹੀਂ ਤੇ ਉਹ ਤੁਹਾਡੀ ਮੰਜੀ ਦੇ ਥੱਲੇ ਹੀ ਪਈ ਹੈ ਪਰ ਜਿਤਨੀ ਦੇਰ ਤਕ ਤੁਹਾਨੂੰ ਉਸ ਬਾਰੇ ਕੋਈ ਦੱਸੇਗਾ ਨਹੀਂ ਤੁਹਾਨੂੰ ਕਿਵੇਂ ਪਤਾ ਲੱਗੇਗਾ, ਇਸ ਤਰ੍ਹਾਂ ਹੀ ਜਿਤਨੀ ਦੇਰ ਤਕ ਤੁਸੀਂ ਕੋਈ ਮੁਰਸ਼ਦ ਧਾਰਨ ਨਹੀਂ ਕਰ ਲੈਂਦੇ ਤਦ ਤਕ ਤੁਹਾਨੂੰ ਰੱਬ ਨਹੀਂ ਮਿਲ ਸਕਦਾ ਬੇਸ਼ਕ ਉਹ ਤੁਹਾਡੇ ਆਪਣੇ ਵਿਚ ਹੀ ਵੱਸ ਰਿਹਾ ਹੈ । ਤੁਸੀਂ ਇਹ ਤੇ ਜਾਣਦੇ ਹੋ ਕਿ ਅੱਜ ਤਕ ਕਿਸੇ ਨੂੰ ਗੁਰੂ ਦੇ ਬਿਨਾਂ ਗਿਆਨ ਨਹੀਂ ਹੋਇਆ ਜਿਵੇਂ ਬਹੁਤ ਪੁਰਾਣੀ ਕਹਾਵਤ ਹੈ ਕਿ 'ਗੁਰੂ ਬਿਨਾਂ ਗਤ ਨਹੀਂ ਤੇ ਸ਼ਾਹ ਬਿਨਾਂ ਪੱਤ ਨਹੀਂ ।' ਖੁਦਾ ਨੂੰ ਮਿਲਣ ਲਈ ਘਰੋਂ ਨਿਕਲ ਕੇ ਜੰਗਲਾਂ ਵਿਚ ਜਾਣਾ ਕੋਈ ਜ਼ਰੂਰੀ ਨਹੀਂ ਘਰ ਗ੍ਰਹਿਸਤ ਵਿਚ ਰਹਿ ਕੇ ਵੀ ਰੱਬ ਨੂੰ ਪਾਇਆ ਜਾ ਸਕਦਾ ਹੈ । ਸੋ ਮੁਰਸ਼ਦ ਤੋਂ ਬਿਨਾਂ ਬਾਰ ਬਾਰ ਤੁਸੀਂ ਨਾਕਾਮ ਰਹੇ ਹੋ ਤੇ ਤੁਹਾਡੇ ਅੰਦਰਲੇ ਗਿਆਨ ਦੇ ਬਲ ਰਹੇ ਦੀਵੇ ਦਾ ਚਾਨਣਾ ਤੁਸੀਂ ਆਪ ਵੀ ਨਹੀਂ ਵੇਖ ਸਕੇ ਤੇ ਜਿੱਤੀ ਹੋਈ ਬਾਜ਼ੀ ਹਾਰ ਕੇ ਘਰ ਨੂੰ ਤੁਰ ਚਲੇ ਹੋ । ਇਹ ਸਭ ਕੁਝ ਕਰਨ ਤੋਂ ਪਹਿਲਾਂ ਤੁਸੀਂ ਮੁਰਸ਼ਦ ਧਾਰਨ ਕਰੋ, ਇਸ ਨਾਲ ਤੁਹਾਡੇ ਪਿਛੇ ਕੀਤੀ ਹੋਈ ਬੰਦਗੀ ਨੂੰ ਵੀ ਚਾਰ ਚੰਨ ਲੱਗ ਜਾਣਗੇ ਤੇ ਤੁਸੀਂ ਦੁਨੀਆਂ ਵਿਚ ਮੰਨੇ ਪ੍ਰਮੰਨੇ ਰੱਬ ਦੇ ਪਿਆਰੇ ਜਾਣੇ ਜਾਣ ਲੱਗ ਪਵੋਗੇ । ਫਰੀਦ ਜੀ ਸਜ-ਵਿਆਹੀ ਕੋਲੋਂ ਸਾਰੀ ਕਹਾਣੀ ਸੁਣ ਕੇ ਹੈਰਾਨ ਹੋਏ ਅਤੇ ਉਸਨੂੰ ਸੀਸ ਨਿਵਾ ਕੇ ਨਿਰਾਸਤਾ ਦੀ ਹਾਲਤ ਵਿਚ ਘਰ ਨੂੰ ਤੁਰ ਪਏ ।

ਕਾਂਡ ਉਨੱਤੀਵਾਂ

# ਫਰੀਦ ਜੀ ਨੇ ਨਿਰਾਸ ਹੋ ਕੇ ਘਰ ਨੂੰ ਤੁਰਨਾ

**ਸਜ-ਵਿਆਹੀ ਤੋਂ ਮੁਰਸ਼ਦ ਦੀ ਗੱਲ ਸੁਣ ਕੇ ਤੇ ਚਿੜੀਆਂ ਦੀ ਗੱਲ ਵਿਚ ਹੰਕਾਰ ਕਰਕੇ ਫਰੀਦ ਜੀ ਬਹੁਤ ਨਿਰਾਸ ਹੋ ਕੇ ਆਪਣੇ ਘਰ ਨੂੰ ਤੁਰ ਪਏ ਤੇ ਰਸਤੇ ਵਿਚ ਘਰ ਨੂੰ ਵਾਪਸ ਆ ਰਹੇ ਆਪਣੀਆਂ ਊਣਤਾਈਆਂ ਬਾਰੇ ਸਲੋਕ ਉਚਾਰ ਰਹੇ ਸਨ-**

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥

**ਫਰੀਦ ਜੀ ਆਪਣੇ ਆਪ ਨੂੰ ਕਹਿ ਰਹੇ ਹਨ, ਹੇ ਫਰੀਦ, ਜੰਗਲਾਂ ਵਿਚ ਭਉਣ ਦਾ ਕੀ ਫਾਇਦਾ ਰੱਬ ਤਾਂ ਤੇਰੇ ਹਿਰਦੇ ਵਿਚ ਹੀ ਹੈ। ਤੇ ਫਿਰ ਆਪਣੇ ਆਪ ਨੂੰ ਕਹਿੰਦੇ ਹਨ-**

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥

**ਹੇ ਫਰੀਦ, ਤੇਰਾ ਬਾਹਰੋਂ ਪਹਿਰਾਵਾ ਸੂਫੀਆਂ ਵਾਲਾ ਤੇ ਬੋਲ ਮਿੱਠੇ ਪਰ ਅੰਦਰ ਤੇਰਾ ਕਾਲਾ ਹਨੇਰੀ ਰਾਤ ਵਰਗਾ ਹੈ।**

**ਕੁਝ ਸਲੋਕ ਫਰੀਦ ਜੀ ਹੋਰ ਉਚਾਰਦੇ ਹਨ-**

ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥
ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ॥੧੧੪॥

**ਹੇ ਫਰੀਦ (ਸੁਹਾਗਪਤੀ) ਤੇਰੇ ਆਪਣੇ ਸਰੀਰ ਵਿਚ ਹੀ ਕੋਈ ਊਣਤਾਈ ਹੈ। ਤੈਨੂੰ ਕਿਸੇ ਇਕ 'ਤੇ ਵਿਸ਼ਵਾਸ ਨਹੀਂ।**

ਫਰੀਦਾ ਦਰਵੇਸੀ ਗਾਖੜੀ ਚੋਖੜੀ ਪਰੀਤਿ ॥
ਇਕਨੀ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੯॥

**ਹੇ ਫਰੀਦ! ਫਕੀਰੀ ਕਰਨੀ ਬੜੀ ਔਖੀ ਹੈ ਪਰ ਤੂੰ ਤੇ ਇਹ ਓਪਰੀ ਜਿਹੀ ਪ੍ਰੀਤੀ ਪਾਈ ਹੈ, ਇਹ ਫਕੀਰਾਂ ਦੀ ਕਾਰ ਨਹੀਂ।**

ਸਰਬ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥

**ਸਬਰ ਵਾਲੇ ਬੰਦੇ ਸਬਰ ਵਿਚ ਰਹਿ ਕੇ ਤਨ ਨੂੰ ਜਾਲਦੇ ਹਨ ਤੇ ਭੇਤ ਕਿਸੇ ਨੂੰ ਨਹੀਂ ਦਿੰਦੇ ਤੇ ਉਹ ਖ਼ੁਦਾ ਦੇ ਨੇੜੇ ਹੋ ਜਾਂਦੇ ਹਨ ਤੇ ਫਰੀਦਾ ਤੇਰੇ ਕੋਲ ਤੇ ਜ਼ਰਾ ਕੁ ਜਿੰਨੀ ਹੀ ਕਰਾਮਾਤ ਆ ਗਈ ਤੇ ਤੂੰ ਹੰਕਾਰ ਵਿਚ ਆ ਗਿਆ।**

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥੧੧੯॥

ਮੇਰਾ ਸਰੀਰ ਤੰਦੂਰ ਵਾਂਗ ਤਪ ਜਾਵੇ, ਹੱਡ ਲੱਕੜਾਂ ਵਾਂਗ ਬਲਣ, ਪੈਰਾਂ ਨਾਲ ਤੁਰ ਕੇ ਜੇ ਥਕ ਜਾਵਾਂ ਤਾਂ ਸਿਰ ਭਾਰ ਹੋ ਕੇ ਵੀ ਤੁਰਾਂ ਜੇਕਰ ਮੈਨੂੰ ਪਿਆਰਾ ਰੱਬ ਮਿਲ ਜਾਵੇ।

ਫਰੀਦ ਜੀ ਨੇ ਰਸਤੇ ਵਿਚ ਆਉਂਦਿਆਂ ਦਿਲ ਵਿਚ ਪੱਕੀ ਧਾਰ ਲਈ ਕਿ ਹੁਣ ਮੈਂ ਜੰਗਲਾਂ ਵਿਚ ਬੰਦਗੀ ਕਰਨ ਨਹੀਂ ਜਾਵਾਂਗਾ ਤੇ ਮਾਤਾ ਜੀ ਤੋਂ ਆਸ਼ੀਰਵਾਦ ਲੈ ਕੇ ਮੁਰਸ਼ਦ ਨੂੰ ਲੱਭ ਕੇ ਉਸ ਦੀ ਸੇਵਾ ਕਮਾਵਾਂਗਾ ਤੇ ਤਦ ਹੀ ਮੈਨੂੰ ਰੱਬ ਦੇ ਮਿਲਣ ਦਾ ਰਸਤਾ ਮਿਲੇਗਾ।

ਕਾਂਡ ਤੀਹਵਾਂ

## ਫਰੀਦ ਜੀ ਨੇ ਘਰ ਆ ਕੇ ਸਾਰੀ ਗੱਲ ਮਾਤਾ ਨੂੰ ਦੱਸਣੀ

ਫਰੀਦ ਜੀ ਨੇ ਘਰ ਆ ਕੇ ਆਪਣੀ ਮਾਤਾ ਦਿਆਂ ਚਰਣਾਂ 'ਤੇ ਸਯਦੇ ਕੀਤੇ ਤੇ ਸੁਖਸਾਂਦ ਤੋਂ ਪਿਛੋਂ ਬੈਠ ਕੇ ਸਾਰੀ ਹੋਈ ਨਾਲ ਬੀਤੀ ਮਾਤਾ ਜੀ ਨੂੰ ਦੱਸਣ ਲੱਗੇ ਤਾਂ ਮਾਤਾ ਜੀ ਫਰੀਦ ਜੀ ਨੂੰ ਪਹਿਲਾਂ ਹੀ ਕਹਿ ਦਿੱਤਾ, ਪੁੱਤਰ ਫਰੀਦ, ਅਜੇ ਬਾਜੀ ਤੂੰ ਚੰਗੀ ਤਰ੍ਹਾਂ ਜਿੱਤੀ ਵੀ ਨਹੀਂ ਸੀ ਤੇ ਪਹਿਲਾਂ ਹੀ ਹਾਰ ਦਿੱਤੀ ਊ, ਰੱਬ ਨੂੰ ਪਾਉਣ ਦੀਆਂ ਮੰਜਿਲਾਂ ਅਜੇ ਬਹੁਤ ਦੂਰ ਨੇ ਤੇ ਤੂੰ ਨਿੱਕੀ ਜਿਹੀ ਕਰਾਮਾਤ ਆਪਣੇ ਵਿਚ ਵੇਖ ਕੇ ਹੀ ਏਡੇ ਹੰਕਾਰ ਵਿਚ ਆ ਗਿਆ ਤੇ ਉਹ ਵੀ ਹੱਥੋਂ ਗਵਾ ਬੈਠੋਂ। ਫਰੀਦ ਆਪਣੀ ਮਾਤਾ ਜੀ ਦੇ ਚਰਣੀਂ ਢਹਿ ਪਏ ਤੇ ਕਹਿਣ ਲੱਗੇ, 'ਮੇਰੇ ਕੋਲੋਂ ਮਾਤਾ ਜੀ ਬਹੁਤ ਵੱਡੀ ਗਲਤੀ ਹੋ ਗਈ ਹੈ।' ਤਦ ਮਾਤਾ ਨੇ ਕਿਹਾ, 'ਪੁੱਤਰ ਸੁਣ ! ਰਸਤੇ ਵਿਚ ਆਉਂਦਿਆਂ ਤੇਰੇ ਨਾਲ ਕੀ ਕੀ ਬੀਤੀ ਸੀ ?'

'ਮਾਤਾ ਜੀ ! ਜਦੋਂ ਤੁਸੀਂ ਸਭ ਕੁਝ ਜਾਣਦੇ ਹੋ ਤਾਂ ਮੇਰੇ ਕੋਲੋਂ ਕਿਉਂ ਪੁੱਛਦੇ ਹੋ ?'

'ਨਹੀਂ ਪੁੱਤਰ, ਤੂੰ ਆਪਣੀ ਜ਼ਬਾਨੀ ਦੱਸ ਕਿ ਕਿਵੇਂ ਜੰਗਲ ਵਿਚ ਕਰਾਮਾਤ ਦਾ ਹੰਕਾਰ ਕੀਤਾ ਤੇ ਉਹ ਹੰਕਾਰ ਰਸਤੇ ਵਿਚ ਕਿਵੇਂ ਟੁੱਟ ਗਿਆ ?'

ਫਰੀਦ ਜੀ ਨੇ ਆਪਣੀ ਮਾਤਾ ਨੂੰ ਚਿੜੀਆਂ ਮਾਰਨ ਤੇ ਜੀਵਾਉਣ ਤੋਂ ਲੈ ਕੇ ਰਸਤੇ ਵਿਚ ਖੂਹ ਵਾਲੀ ਸਜ-ਵਿਆਹੀ ਦੀ ਸਾਰੀ ਕਹਾਣੀ ਸੁਣਾਈ ਤੇ ਕਿਹਾ, 'ਮਾਤਾ ਜੀ, ਉਸ ਖੂਹ ਵਾਲੀ ਸਜ-ਵਿਆਹੀ ਨੇ ਕਿਹਾ ਕਿ ਜਿੰਨੀ ਦੇਰ ਤੂੰ ਮੁਰਸ਼ਦ ਨਹੀਂ ਧਾਰੇਂਗਾ ਇਸ ਤਰ੍ਹਾਂ ਹੀ ਭਟਕਦਾ ਫਿਰੇਂਗਾ ਤੇ ਕਦੇ ਵੀ ਅਲ੍ਹਾ ਨੂੰ ਨਹੀਂ ਪਾ ਸਕੇਂਗਾ।

'ਪੁੱਤ ਫਰੀਦ, ਇਹ ਤੇ ਗੱਲ ਠੀਕ ਹੈ ਕਿ ਮੁਰਸ਼ਦ ਧਾਰਨ ਕੀਤਿਆਂ ਬਿਨਾਂ ਕੋਈ ਪਾਰ ਨਹੀਂ ਲੰਘ ਸਕਦਾ, ਜਿਵੇਂ ਕਿ ਬੇੜਾ ਮਲਾਹ ਬਿਨਾਂ ਪਾਰ ਨਹੀਂ ਲਗ ਸਕਦਾ, ਇਸ

ਤਰ੍ਹਾਂ ਮੁਰਸ਼ਦ ਬਿਨਾਂ ਅਲ੍ਹਾ ਨੂੰ ਮਿਲਣ ਦਾ ਰਸਤਾ ਕੋਈ ਨਹੀਂ ਦੱਸ ਸਕਦਾ ।'

'ਮਾਤਾ ਜੀ ! ਜੇਕਰ ਇਹ ਗੱਲ ਸੀ ਤਾਂ ਤੁਸੀਂ ਮੈਨੂੰ ਪਹਿਲਾਂ ਕਿਉਂ ਨਾ ਦੱਸਿਆ ?'

'ਫਰੀਦ, ਪਹਿਲਾਂ ਤੂੰ ਇਕ ਪਿਤਲ ਦੀ ਤਰ੍ਹਾਂ ਸੀ ਜੋ ਹੁਣ ਠੋਕਰਾਂ ਖਾ ਕੇ ਇਕ ਸੋਨੇ ਦੀ ਤਰ੍ਹਾਂ ਬਣ ਚੁੱਕਾ ਹੈਂ ਉਹ ਵੀ ਪਾਸੇ ਦਾ ਸੋਨਾ, ਹੋਣ ਤੂੰ ਸਮਝੇਂਗਾ ਕਿ ਮੈਂ ਏਨਾ ਸਮਾਂ ਅੱਗੇ ਹੀ ਜੰਗਲਾਂ ਵਿਚ ਅਲ੍ਹਾ ਨੂੰ ਲੱਭਣ ਲਈ ਬੰਦਗੀ ਕੀਤੀ ਹੈ ਤੇ ਉਹ ਨਹੀਂ ਮਿਲਿਆ ਹੁਣ ਮੁਰਸ਼ਦ ਦੀ ਸੱਚੇ ਦਿਲੋਂ ਸੇਵਾ ਕਰਕੇ ਰੱਬ ਨੂੰ ਮਿਲਣ ਦਾ ਰਸਤਾ ਲਭਾਂ, ਹੁਣ ਤੈਨੂੰ ਇਸ ਬਾਰੇ ਸਮੇਂ ਦੀ ਕਦਰ ਹੋਵੇਗੀ ਕਿ ਮੇਰੀ ਅੱਗੇ ਹੀ ਬਹੁਤ ਉਮਰ ਰੱਬ ਨੂੰ ਮਿਲਣ ਲਈ ਬਤੀਤ ਹੋ ਚੁਕੀ ਹੈ ।'

ਕਾਂਡ ਇਕੱਤੀਵਾਂ

## ਫਰੀਦ ਜੀ ਨੇ ਮੁਰਸ਼ਦ ਧਾਰਨ ਬਾਰੇ ਸੋਚਣਾ

ਫਰੀਦ ਜੀ ਨੂੰ ਸਜ-ਵਿਆਹੀ ਤੇ ਆਪਣੀ ਮਾਤਾ ਜੀ ਦੀ ਪ੍ਰੇਰਨਾ ਨੇ ਮੁਰਸ਼ਦ ਧਾਰਨ ਲਈ ਵਿਆਕੁਲ ਕਰ ਦਿੱਤਾ । ਉਸ ਦੇ ਦਿਲ ਵਿਚ ਹਰ ਵੇਲੇ ਬਸ ਏਹੋ ਹੀ ਕਲਪਨਾ ਰਹਿੰਦੀ ਕਿ ਕੋਈ ਚੰਗਾ ਮੁਰਸ਼ਦ ਮਿਲ ਜਾਏ ਜੋ ਖੁਦਾ ਨੂੰ ਮਿਲਣ ਦਾ ਰਸਤਾ ਵਿਖਾ ਸਕੇ । ਉਸ ਵਕਤ ਇਸਲਾਮ ਦਾ ਪ੍ਰਚਾਰ ਕਰਨ ਵਾਲੇ ਹਿੰਦੋਸਤਾਨ ਵਿਚ ਸਿਰਫ ਦੋ ਹੀ ਵੱਡੇ ਟਿਕਾਣੇ ਸਨ, ਇਕ ਅਜਮੇਰ ਵਿਚ ਸੂਫੀ ਫਕੀਰ ਖਵਾਜਾ ਚਿਸ਼ਤੀ ਤੇ ਦੂਸਰਾ ਦਿੱਲੀ ਵਿਚ ਖਵਾਜਾ ਕੁਤਬੁਲ-ਦੀਨ ਬਖਤਿਆਰ ਕਾਕੀ ਜਿਸਦਾ ਕਿ ਦਿੱਲੀ ਦੇ ਬਾਦਸ਼ਾਹ ਨਾਲ ਖਾਸ ਸੰਬੰਧ ਸੀ । ਫਰੀਦ ਜੀ ਇਹਨਾਂ ਦੋਹਾਂ ਵਿਚੋਂ ਸੋਚ ਰਹੇ ਸਨ ਕਿ ਕਿਸ ਨੂੰ ਮੁਰਸ਼ਦ ਧਾਰਨ ਕਰਾਂ ।

ਕਾਂਡ ਬੱਤੀਵਾਂ

## ਮੁਰਸ਼ਦ ਬਾਰੇ ਵੱਖ ਵੱਖ ਵੀਚਾਰ

ਸਾਡੇ ਹਿੰਦੁਸਤਾਨ ਦੇ ਇਤਿਹਾਸ ਬਾਰੇ ਅੱਜ ਤਕ ਤਕਰੀਬਨ ਕੋਈ ਵੀ ਮਸ਼ਹੂਰ ਲਿਖਾਰੀ, ਭਗਤ, ਅਵਤਾਰ, ਪੈਗ਼ੰਬਰ ਜਾਂ ਕਿਸੇ ਹੋਰ ਪੁਰਾਣੇ ਇਤਿਹਾਸ ਬਾਰੇ ਕਿਸੇ ਵੀ ਸ਼ਾਇਰ ਜਾਂ ਇਤਿਹਾਸਕਾਰ ਦੀ ਇਕ ਰਾਏ ਨਹੀਂ ਹੋਈ ਜੋ ਵੀ ਕੋਈ ਕਿਸੇ ਦੀ ਜੀਵਨ ਲਿਖਣੀ ਆਰੰਭ ਕਰਦਾ ਹੈ, ਉਹ ਆਪਣੇ ਵੱਖਰੇ ਹੀ ਵੀਚਾਰ ਲਿਖਦਾ ਹੈ । ਇਹ ਸਮਝ ਲਵੋ ਕਿ ਸਾਡੇ ਪਹਿਲੀਆਂ ਪੀੜੀਆਂ ਦੇ ਇਤਿਹਾਸਕਾਰ ਸਾਨੂੰ ਭੁਲੇਖੇ ਵਿਚ ਹੀ ਰਖਦੇ ਰਹੇ ਤੇ ਹੁਣ ਅਸੀਂ ਆਪਣੇ ਆਉਣ ਵਾਲੇ ਸਮੇਂ ਦੀ ਪੀੜੀ ਦੇ ਇਤਿਹਾਸਕਾਰਾਂ ਤੇ ਪੜ੍ਹਨ ਵਾਲਿਆਂ ਨੂੰ ਪਹਿਲਿਆਂ ਦੇ ਹੀ ਮਗਰ ਲੱਗ ਕੇ ਭੁਲੇਖਿਆਂ ਵਿਚ ਰਖ ਰਹੇ ਹਾਂ, ਯਾਨੀ ਕਿ ਕਿਸੇ ਦੀ ਅਸਲੀਅਤ ਬਾਰੇ ਸਹੀ ਨਾ ਲਿਖਣਾ ਤੇ ਆਪਣੇ ਕੋਲੋਂ ਮਨਘੜਤ ਕਹਾਣੀਆਂ

ਬਣਾ ਕੇ ਲਿਖ ਦੇਣਾ ਜਿਸ ਨਾਲ ਪ੍ਰਚਾਰ ਵੀ ਗਲਤ ਹੋਣ ਲੱਗ ਪੈਂਦਾ ਹੈ ਤੇ ਸਾਰਾ ਇਤਿਹਾਸ ਵੀ ਵਿਗੜ ਜਾਂਦਾ ਹੈ। ਜੇਕਰ ਅਸੀਂ ਇਸ ਗੱਲ ਨੂੰ ਲਈਏ ਕਿ ਜੇ ਸਭ ਤੋਂ ਪਹਿਲਾਂ ਕਿਸ ਇਤਿਹਾਸਕਾਰ ਨੇ ਸਹੀ ਖੋਜ ਕਰਕੇ ਕਿਸੇ ਵਿਅਕਤੀ ਦੀ ਜੀਵਨੀ ਉਤੇ ਪੂਰਾ-੨ ਸਹੀ ਇਤਿਹਾਸ ਲਿਖਿਆ ਤਾਂ ਉਸਦੇ ਮਗਰੋਂ ਜਿਹੜਾ ਕੋਈ ਨਵਾਂ ਇਤਿਹਾਸਕਾਰ ਉਹੋ ਹੀ ਇਤਿਹਾਸ ਲਿਖਣਾ ਸ਼ੁਰੂ ਕਰੇਗਾ ਤਾਂ ਉਹ ਪਹਿਲੇ ਨਾਲੋਂ ਜ਼ਰੂਰ ਕੁਝ ਵਧਾ ਝੜਾ ਕਰਕੇ ਆਪਣੇ ਮਨੋ ਕਹਾਣੀਆਂ ਬਣਾ ਕੇ ਜਾਂ ਉਸ ਦੇ ਜਨਮ ਮਰਨ ਦੇ ਦਿਨਾਂ ਜਾਂ ਸਾਲਾਂ ਵਿਚ ਕੁਝ ਫਰਕ ਪਾ ਕੇ ਲਿਖ ਦੇਂਦਾ ਰਿਹਾ ਹੈ ਕਿਉਂਕਿ ਉਹ ਇਹ ਸਮਝ ਲੈਂਦਾ ਰਿਹਾ ਕਿ ਜੇਕਰ ਮੈਂ ਉਸ ਦਾ ਪੂਰਾ ਇਤਿਹਾਸ ਉਹੋ ਹੀ ਲਿਖ ਦਿੱਤਾ ਉਹ ਨਕਲ ਹੋ ਜਾਵੇਗਾ ਥੋੜਾ ਬਹੁਤਾ ਫ਼ਰਕ ਪਾ ਕੇ ਲਿਖਿਆ ਹੋਇਆ ਇਕ ਤਾਂ ਨਕਲ ਨਹੀਂ ਹੋਵੇਗਾ ਦੂਸਰੇ ਲੋਕ ਜਾਂ ਟਿੱਪਣਕਾਰੀ ਵਿਚ ਮੇਰਾ ਵਾਸਾ ਸਮਝਣਗੇ। ਪਰ ਉਹ ਇਹ ਨਹੀਂ ਸਮਝਦਾ ਕਿ ਇਸ ਵਾਧੇ ਘਾਟੇ ਨਾਲ ਸਾਰਾ ਸਹੀ ਇਤਿਹਾਸ ਹੀ ਵਿਗੜ ਜਾਵੇਗਾ ਤੇ ਉਸ ਤੋਂ ਪਿਛੋਂ ਜਿੰਨੇ ਵੀ ਲੇਖਕ ਜਾਂ ਇਤਿਹਾਸਕਾਰ ਉਸ ਵਿਅਕਤੀ ਬਾਰੇ ਲਿਖਣਗੇ ਉਹ ਆਪਣੀਆਂ ਵੱਖ-੨ ਰਾਇ ਹੀ ਲਿਖਦੇ ਰਹਿਣਗੇ। ਸਭ ਤੋਂ ਪਿਛੋਂ ਟਿਪਣੀਕਾਰਾਂ ਤੇ ਪੜਚੋਲ (ਖੋਜ) ਕਰਨ ਵਾਲਿਆਂ ਦੀ ਵਾਰੀ ਆਉਂਦੀ ਹੈ ਉਹ ਕੋਈ ਖ਼ੁਦਾ (ਪ੍ਰਮਾਤਮਾਂ) ਤੇ ਹੈ ਨਹੀਂ ਜਿਹੜੇ ਅੰਤਰ ਧਿਆਨ ਹੋ ਕੇ ਇਹ ਵੇਖ ਲੈਣਗੇ ਕਿ ਕਿਹੜੀ ਪੁਸਤਕ ਕਿਸੇ ਇਤਿਹਾਸਕਾਰ ਨੇ ਸਹੀ ਲਿਖੀ ਹੈ, ਉਹ ਆਪਣੇ ਸਮੇਂ ਦੇ ਖਿਆਲਾਂ ਮੁਤਾਬਿਕ ਤੇ ਆਪਣੀ ਸੂਝ ਬੂਝ ਨਾਲ ਹੀ ਵੇਖਣਗੇ ਕਿ ਕਿਹੜੀ ਪੁਸਤਕ ਦਾ ਇਤਿਹਾਸ ਸਹੀ ਲਿਖਿਆ ਹੈ ਪਰ ਉਹ ਗਲਤ ਵੀ ਹੋ ਸਕਦਾ ਹੈ। ਕੋਈ ਇਤਿਹਾਸਕਾਰ ਜਾਂ ਖੋਜ ਕਰਨ ਵਾਲਾ ਫਿਰਕਾ ਪ੍ਰਸਤੀ ਨਾਲ ਜੇਕਰ ਕਿਸੇ ਦੀ ਜਾਤ ਨਾਲ ਸੰਬੰਧ ਰਖਦਾ ਹੋਵੇ ਤਾਂ ਇਸ ਲਈ ਵੀ ਵਧਾ ਚੜ੍ਹਾ ਕੇ ਉਸ ਵਿਚ ਸੋਭਾ ਜਾਂ ਭੈੜਾਪਨ ਦਿਖਾ ਦੇਣਗੇ ਤੇ ਉਹੋ ਹੀ ਸਾਡੇ ਸਾਰਿਆਂ ਵਿਚ ਤੇ ਆਉਣ ਵਾਲੀਆਂ ਪੀੜੀਆਂ ਵਿਚ ਪ੍ਰਚਲਿਤ ਹੋ ਜਾਵੇਗਾ।

ਇਸ ਤਰ੍ਹਾਂ ਹੀ ਬਾਬਾ ਫਰੀਦ ਜੀ ਦੀ ਉਚਾਰੀ ਬਾਣੀ, ਉਸ ਦੇ ਜੰਗਲ ਵਿਚ ਜਾ ਕੇ ਬੰਦਗੀ ਕਰਨ ਤੇ ਉਸਦੇ ਮੁਰਸ਼ਦ ਧਾਰਨ ਬਾਰੇ ਵੱਖ ਵੱਖ ਵੀਚਾਰ ਦੱਸੇ ਹਨ, ਕੀ ਇਹ ਕੋਈ ਲੋਕ ਗਾਥਾ, ਰਾਤ ਨੂੰ ਬਾਲਾਂ ਨੂੰ ਸੁਨਾਉਣ ਵਾਲੀਆਂ ਬਾਤਾਂ ਜਾਂ ਲੋਕਾਂ ਦੇ ਮਨ ਨੂੰ ਖੁਸ਼ ਕਰਨ ਵਾਸਤੇ ਮਨਘੜ੍ਹਤ ਨਾਵਲ ਹਨ ਜੋ ਆਪਣੀ ਮਰਜ਼ੀ ਮੁਤਾਬਿਕ ਲਿਖ ਕੇ ਆਉਣ ਵਾਲੀਆਂ ਪੀੜੀਆਂ ਨੂੰ ਭੁਲੇਖਿਆਂ ਵਿਚ ਪਾਇਆ ਗਇਆ ਹੈ, ਜਿਵੇਂ ਕਿਸੇ ਇਤਿਹਾਸਕਾਰ ਨੇ ਲਿਖਿਆ ਹੈ ਕਿ ਬਾਬਾ ਫਰੀਦ ਜੀ ਨੇ ਅਜਮੇਰ ਜਾ ਕੇ ਸੂਫੀ ਫਕੀਰ ਖਵਾਜਾ ਜੀ ਚਿਸਤੀ ਨੂੰ ਮੁਰਸ਼ਦ ਬਣਾਇਆ ਤੇ ਕਈਆਂ ਨੇ ਇਹ ਲਿਖਿਆ ਹੈ ਕਿ ਫਰੀਦ ਜੀ ਨੇ ਦਿੱਲੀ ਵਿਚ ਰਹਿੰਦੇ ਖਵਾਜਾ ਕੁਤਬੁਲ-ਦੀਨ ਬਖਤਿਆਰ ਕਾਕੀ ਨੂੰ ਮੁਰਸ਼ਦ ਧਾਰਿਆ

ਹੁਣ ਇਹ ਕਿਸ ਦੀ ਗੱਲ ਸੱਚ ਮੰਨੀ ਜਾਵੇ ਇਹ ਤਾਂ ਪਹਿਲੇ ਇਤਿਹਾਸਕਾਰ ਦੀ ਨਕਲ ਦੇ ਡਰ ਕਰਕੇ ਦੂਸਰੇ ਲਿਖਣ ਵਾਲੇ ਨੇ ਹੋਰ ਮੁਰਸ਼ਦ ਦਾ ਨਾਂ ਲਿਖ ਦਿੱਤਾ। ਪਰ ਇਸ ਤਰ੍ਹਾਂ ਲਿਖਣਾ ਸਹੀ ਨਹੀਂ ਤੇ ਨਾ ਹੀ ਪਹਿਲੇ ਦੀ ਸਹੀ ਗੱਲ ਨੂੰ ਲਿਖਣਾ ਗਲਤ ਹੈ, ਲਿਖਣ ਵਾਲੇ ਨੂੰ ਪਹਿਲੇ ਲਿਖੇ ਇਤਿਹਾਸ ਦੀ ਜਿਹੜਾ ਕਿ ਸਹੀ ਲਿਖਿਆ ਹੋਇਆ ਹੈ। ਉਸ ਦੀ ਸਹੀ ਤਸਵੀਰ ਹੀ ਖਿੱਚ ਕੇ ਸਾਹਮਣੇ ਪੇਸ਼ ਕਰਨੀ ਚਾਹੀਦੀ ਹੈ, ਇਹ ਤੇ ਹੋ ਸਕਦਾ ਹੈ ਕਿ ਗੀਤ ਲਿਖਣ ਵਾਲਾ ਗੀਤਕਾਰ, ਕਵੀ ਜਾਂ ਇਤਿਹਾਸਕਾਰ ਆਪਣੀ ਆਪਣੀ ਸ਼ੈਲੀ ਤੇ ਲੇਖਣੀ ਵਿਚ ਫਰਕ ਪਾ ਸਕਦਾ ਹੈ, ਉਸ ਨੂੰ ਸਵਾਰ ਕੇ ਪੇਸ਼ ਕਰ ਸਕਦਾ ਹੈ ਬਲਕਿ ਇਹ ਨਾ ਕਰੇ ਕਿ ਉਹ ਲੋਕਾਂ ਵਿਚ ਵਾਹ ਵਾਹ ਲੈਣ ਖਾਤਰ ਸਾਰਾ ਇਤਿਹਾਸ ਹੀ ਬਦਲ ਦੇਵੇ।

ਸੋ ਬਾਬਾ ਫਰੀਦ ਜੀ ਦੇ ਮੁਰਸ਼ਦ ਬਾਰੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਲਿਖੀ ਸ਼ੇਖ ਫਰੀਦ ਦੀ ਜੀਵਨੀ ਬਾਰੇ ਚੰਗੀ ਖੋਜ ਕਰਕੇ ਲਿਖਿਆ ਹੈ ਕਿ ਮਸ਼ਹੂਰ ਇਤਿਹਾਸਕਾਰ 'ਮੈਕਾਲਿਫ' ਦੀ ਛਪੀ ਪੁਸਤਕ 'ਜਵਾਹਿਰ-ਏ ਫਰੀਦੀ' ਵਿਚ ਲਿਖਿਆ ਹੈ ਕਿ ਬਾਬਾ ਫਰੀਦ ਜੀ ਨੇ ਦਿੱਲੀ ਜਾ ਕੇ ਖਵਾਜਾ ਕੁਤਬੁਲ-ਦੀਨ ਬਖਤਿਆਰ ਕਾਕੀ ਨੂੰ ਮੁਰਸ਼ਦ ਧਾਰਿਆ ਜੇਕਰ ਅਸਲ ਵਿਚ ਹਕੀਕਤ ਨੂੰ ਜਾਣੀਐ ਤੇ ਇਹ ਗੱਲ ਠੀਕ ਹੀ ਜਾਪਦੀ ਹੈ ਕਿਉਂਕਿ ਸਭ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਫਰੀਦ ਜੀ ਦੀਆਂ ਚਾਰ ਸ਼ਾਦੀਆਂ ਵਿਚੋਂ ਇਕ ਦਿੱਲੀ ਦੇ ਬਾਦਸ਼ਾਹ ਦੀ ਲੜਕੀ ਸੀ ਤੇ ਬਖਤਿਆਰ ਕਾਕੀ ਦਿੱਲੀ ਦੇ ਬਾਦਸ਼ਾਹ ਦੇ ਦਰਬਾਰ ਨਾਲ ਸੰਬੰਧ ਰਖਦਾ ਸੀ, ਉਸਨੇ ਤਦ ਹੀ ਬਾਦਸਾਹ ਦੀ ਲੜਕੀ ਦਾ ਨਿਕਾਹ (ਵਿਆਹ) ਫਰੀਦ ਜੀ ਨਾਲ ਕਰਵਾ ਦਿੱਤਾ। ਇਸ ਕਰਕੇ ਬਾਬਾ ਫਰੀਦ ਜੀ ਨੇ ਦਿੱਲੀ ਵਾਲੇ ਖਵਾਜਾ ਕੁਤਬੁਲ-ਦੀਨ ਬਖਤਿਆਰ ਕਾਕੀ ਨੂੰ ਹੀ ਮੁਰਸ਼ਦ ਧਾਰਨ ਕੀਤਾ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਛਪੀ ਬਾਬਾ ਫਰੀਦ ਜੀ ਦੀ ਜੀਵਨੀ ਵਿਚ ਹੋਰ ਵੀ ਕੋਈ ਇਤਿਹਾਸਕਾਰਾਂ ਤੇ ਮਸ਼ਹੂਰ ਇਤਿਹਾਸਕਾਰ ਸ੍ਰ: ਗੁਰਬਖਸ਼ ਸਿੰਘ ਦਾ ਵੀ ਜ਼ਿਕਰ ਕੀਤਾ ਹੈ ਜਿਸ ਨੇ ਆਪਣੀ ਪੁਸਤਕ ਪ੍ਰਾਚੀਨ ਬੀੜਾਂ ਵਿਚ ਫਰੀਦ ਜੀ ਦੀ ਜੀਵਨੀ ਲਿਖੀ ਹੈ, ਇਨ੍ਹਾਂ ਸਭਨਾਂ ਦੀ ਖੋਜ ਤੋਂ ਪਤਾ ਲਗਦਾ ਹੈ ਕਿ ਫਰੀਦ ਜੀ ਨੇ ਕਾਕੀ ਜੀ ਨੂੰ ਹੀ ਮੁਰਸ਼ਦ ਧਾਰਨ ਕੀਤਾ।

ਕਾਂਡ ਤੇਤੀਵਾਂ

## ਫਰੀਦ ਜੀ ਮੁਰਸ਼ਦ ਦੀ ਸੇਵਾ ਵਿਚ

ਫਰੀਦ ਜੀ ਨੇ ਦਿੱਲੀ ਜਾ ਕੇ ਸੂਫੀ ਫਕੀਰ ਖਵਾਜਾ ਕੁਤਬੁਲ-ਦੀਨ ਬਖਤਿਆਰ ਕਾਕੀ ਨੂੰ ਆਪਣਾ ਮੁਰਸ਼ਦ ਧਾਰਨ ਕਰ ਲਿਆ ਤੇ ਰਾਤ ਦਿਨੇ ਉਸ ਦੇ ਦਰਬਾਰ ਵਿਚ ਸੇਵਾ ਕਰਨ ਲੱਗ ਪਏ। ਫਰੀਦ ਜੀ ਹੋਰ ਸਭ ਚੇਲਿਆਂ ਨਾਲੋਂ ਆਪਣੇ ਗੁਰੂ ਜੀ ਦੀ ਜ਼ਿਆਦਾ

ਸੇਵਾ ਕਰਦੇ ਤੇ ਉਸ ਦੇ ਹਰ ਇਕ ਹੁਕਮ ਦੀ ਪਾਲਣਾ ਕਰਦੇ। ਮੁਰਸ਼ਦ ਨੇ ਫਰੀਦ ਜੀ ਨੂੰ ਸਿਰ ਪਰਨੇ ਖੜ੍ਹੇ ਹੋ ਕੇ (ਚਿਲਾਇ-ਮਾਅਕੂਸ) ਰੱਬ ਦੀ ਬੰਦਗੀ ਕਰਨ ਬਾਰੇ ਦੱਸਿਆ। ਕਾਕੀ ਜੀ ਹੋਰ ਆਪਣੇ ਸਭ ਚੇਲਿਆਂ ਨਾਲੋਂ ਫਰੀਦ ਜੀ ਨੂੰ ਜ਼ਿਆਦਾ ਪਿਆਰ ਕਰਦੇ ਸਨ ਕਿਉਂਕਿ ਫਰੀਦ ਜੀ ਦੀ ਜ਼ਬਾਨ ਵਿਚ ਬਹੁਤ ਜ਼ਿਆਦਾ ਮਿਠਾਸ ਸੀ। ਫਰੀਦ ਜੀ ਸਿਆਲ ਦੇ ਦਿਨਾਂ ਵਿਚ ਸਵੇਰੇ ਗਰਮ ਪਾਣੀ ਕਰਕੇ ਆਪਣੇ ਪੀਰ ਨੂੰ ਇਸ਼ਨਾਨ ਕਰਾਉਣ ਤੇ ਉਸ ਦੀ ਜ਼ਰੂਰਤ ਅਨੁਸਾਰ ਹੁੱਕੇ ਦੀ ਚਿਲਮ ਆਦਿ ਦਾ ਖਾਸ ਧਿਆਨ ਰਖਦੇ। ਫਰੀਦ ਜੀ ਦੀ ਛੱਤੀ ਸਾਲ ਜੰਗਲਾਂ ਵਿਚ ਕੀਤੀ ਬੰਦਗੀ ਰੰਗ ਲਿਆਉਣ ਲੱਗੀ ਕਿਉਂਕਿ ਉਨ੍ਹਾਂ ਨੇ ਘਣੇ ਦੁੱਖ ਸਹਿ ਕੇ ਪਹਿਲਾਂ ਹੀ ਪ੍ਰਭੂ ਦੀ ਬਹੁਤ ਭਗਤੀ ਕੀਤੀ ਸੀ ਪਰ ਜੋ ਮੁਰਸ਼ਦ ਦੇ ਚਰਣਾਂ ਵਿਚ ਰਹਿ ਕੇ ਬੰਦਗੀ ਕਰਨ ਤੇ ਸੇਵਾ ਕਰਨ ਦਾ ਮਜ਼ਾ ਥੋੜ੍ਹੇ ਸਮੇਂ ਵਿਚ ਹੀ ਫਰੀਦ ਜੀ ਨੂੰ ਆਇਆ, ਉਹ ਜੰਗਲਾਂ ਵਿਚ ਬਹੁਤਾ ਚਿਰ ਰਹਿ ਕੇ ਵੀ ਨਹੀਂ ਆਇਆ। ਮੁਰਸ਼ਦ ਨੇ ਫਰੀਦ ਜੀ ਨੂੰ ਕਈ ਵਾਰ ਔਖੇ ਤੋਂ ਔਖੇ ਕੰਮ ਕਰਨ ਲਈ ਕਿਹਾ ਤਾਂ ਫਰੀਦ ਜੀ ਸਭ ਕੰਮਾਂ ਵਿਚ ਪੂਰੇ ਉਤਰਦੇ ਰਹੇ ਅਰਥਾਤ ਜਿਵੇਂ ਪਾਸੇ ਦੇ ਸੋਨੇ ਦੀ ਘਸਵਟੀ 'ਤੇ ਪਰਖ ਕਰੀਏ ਤੇ ਉਸ ਦਾ ਟਾਂਕੇ ਵਾਲੇ ਸੋਨੇ ਨਾਲੋਂ ਰੰਗ ਵੱਖਰਾ ਹੀ ਹੁੰਦਾ ਹੈ। ਇਸ ਤਰ੍ਹਾਂ ਫਰੀਦ ਜੀ ਹੋਰਨਾਂ ਆਪਣੇ ਗੁਰਭਾਈਆਂ ਨਾਲੋਂ ਗੁਰੂ ਜੀ ਨੂੰ ਜ਼ਿਆਦਾ ਪਿਆਰੇ ਸਨ।

ਕਾਂਡ ਚੌਂਤੀਵਾਂ

## ਫਰੀਦ ਜੀ ਦਾ ਇਮਤਿਹਾਨ

ਫਰੀਦ ਜੀ ਨੂੰ ਆਪਣੇ ਮੁਰਸ਼ਦ ਦੇ ਚਰਣਾਂ ਵਿਚ ਰਹਿੰਦਿਆਂ ਜਦੋਂ ਕਾਫੀ ਸਮਾਂ ਹੋ ਗਿਆ ਤਾਂ ਇਕ ਰਾਤ ਬਹੁਤ ਝਖੜ ਤੇ ਕਹਿਰਾਂ ਦਾ ਤੂਫਾਨ ਚਲ ਰਿਹਾ ਸੀ। ਬਾਰਿਸ਼ ਵੀ ਹੋ ਰਹੀ ਸੀ। ਡੇਰੇ ਦੀਆਂ ਸਭ ਧੂਣੀਆਂ ਦੀ ਅੱਗ ਤੇ ਦੀਵੇ ਬੁਝ ਗਏ। ਸਿਆਲ ਦੀ ਰੁਤ ਸੀ ਜਦੋਂ ਅੱਧੀ ਰਾਤ ਹੋਈ ਤਾਂ ਮੁਰਸ਼ਦ ਨੇ ਫਰੀਦ ਜੀ ਨੂੰ ਕੋਲ ਸੱਦਿਆ ਤੇ ਕਿਹਾ, 'ਬੇਟਾ, ਮੇਰਾ ਦਿਲ ਹੁੱਕਾ ਪੀਣ ਨੂੰ ਕਰਦਾ ਹੈ।' ਫਰੀਦ ਜੀ ਨੇ ਸਿਰ ਨਿਵਾ ਕੇ ਕਿਹਾ, 'ਗੁਰੂ ਜੀ, ਮੈਂ ਹੁਣੇ ਹੀ ਹੁੱਕੇ ਵਿਚ ਅੱਗ ਧਰ ਕੇ ਲਿਆਉਂਦਾ ਹਾਂ।' ਜਦੋਂ ਫਰੀਦ ਜੀ ਨੇ ਜਾ ਕੇ ਵੇਖਿਆ ਕਿ ਹਨੇਰੀ ਤੇ ਮੀਂਹ ਨਾਲ ਸਭ ਅੱਗ ਬੁਝ ਚੁੱਕੀ ਹੈ ਤਾਂ ਉਸ ਨੇ ਆਪਣੇ ਗੁਰੂ ਨੂੰ ਆ ਕੇ ਕਿਹਾ, 'ਗੁਰੂ ਜੀ ! ਮੀਂਹ ਤੇ ਹਨੇਰੀ ਕਰਕੇ ਡੇਰੇ ਵਿਚੋਂ ਸਭ ਧੂਣੀਆਂ ਦੀ ਅੱਗ ਬੁਝ ਗਈ ਹੈ।'

'ਬੇਟਾ, ਇਹ ਤੇ ਠੀਕ ਹੈ ਕਿ ਡੇਰੇ ਵਿਚੋਂ ਅੱਗ ਬੁਝ ਚੁੱਕੀ ਹੈ ਪਰ ਇਸ ਵਕਤ ਮੇਰਾ ਦਿਲ ਹੁੱਕਾ ਪੀਣ ਨੂੰ ਬਹੁਤ ਕਰਦਾ ਹੈ।'

'ਗੁਰੂ ਜੀ, ਮੈਂ ਹੁਣੇ ਹੀ ਕਿਤਿਓਂ ਹੁੱਕੇ ਵਾਸਤੇ ਅੱਗ ਲਿਆਉਂਦਾ ਹਾਂ।' ਫਰੀਦ ਜੀ ਨੇ ਚਾਰ ਚੁਫੇਰੇ ਵੇਖਿਆ ਤਾਂ ਕਿ ਕਿਤੇ ਅੱਗ ਬਲਦੀ ਨਜ਼ਰੀਂ ਨਾ ਪਈ। ਅੱਧੀ ਰਾਤ ਦਾ ਵਕਤ ਸੀ, ਸਿਆਲਾਂ ਦੀਆਂ ਰਾਤਾਂ ਹੋਣ ਕਰਕੇ ਸਭ ਲੋਕ ਅੰਦਰੀਂ ਸੁੱਤੇ ਸਨ। ਫਰੀਦ ਜੀ ਨੇ ਉੱਚੇ ਥਾਂ ਚੜ੍ਹ ਕੇ ਵੇਖਿਆ ਤਾਂ ਇਕ ਘਰ ਵਿਚ ਦੀਵੇ ਦੀ ਲੋਅ ਦਿਖਾਈ ਦਿੱਤੀ ਤਾਂ ਫਰੀਦ ਜੀ ਨੇ ਸੋਚਿਆ ਕਿ ਗੁਰਾਂ ਦੇ ਹੁੱਕੇ ਵਾਸਤੇ ਉਸ ਥਾਂ ਤੋਂ ਅੱਗ ਲੈ ਕੇ ਆਉਂਦਾ ਹਾਂ।

ਕਾਂਡ ਪੈਂਤੀਵਾਂ

## ਫਰੀਦ ਜੀ ਨੇ ਅੱਗ ਲੈਣ ਜਾਣਾ

ਜਦੋਂ ਫਰੀਦ ਨੇ ਵੇਖਿਆ ਕਿ ਦੂਰ ਕਿਸੇ ਘਰ ਵਿਚ ਦੀਵਾ ਜਗ ਰਿਹਾ ਹੈ ਤਾਂ ਹੱਥ ਵਿਚ ਹੁੱਕੇ ਦੀ ਟੋਪੀ ਲੈ ਕੇ ਉਸ ਬੰਨੇ ਤੁਰ ਪਏ। ਅੱਧੀ ਰਾਤ ਦਾ ਵਕਤ ਸੀ, ਸਭ ਲੋਕ ਸੁੱਤੇ ਪਏ ਸਨ, ਸਿਰਫ ਜਿਸ ਘਰ ਦੀਵਾ ਜਗ ਰਿਹਾ ਸੀ, ਉਸ ਘਰ ਦਾ ਹੀ ਚੁਬਾਰੇ ਉਪਰ ਜਾਣ ਵਾਲੀ ਪੌੜੀ ਦਾ ਬੂਹਾ ਖੁਲ੍ਹਾ ਸੀ। ਫਰੀਦ ਜੀ ਨੇ ਪੌੜੀਆਂ ਚੜ੍ਹ ਕੇ ਉਪਰ ਜਦੋਂ ਆਵਾਜ਼ ਮਾਰੀ ਤਾਂ ਇਕ ਖੂਬਸੂਰਤ ਜਵਾਨ ਮੁਟਿਆਰ ਨੇ ਬੂਹਾ ਖੋਲ੍ਹ ਦਿੱਤਾ ਜੋ ਕਿ ਸ਼ਹਿਰ ਦੀ ਇਕ ਮਸ਼ਹੂਰ ਵੇਸਵਾ ਸੀ। ਫਰੀਦ ਜੀ ਨੇ ਨਿਮਰਤਾ ਨਾਲ ਕਿਹਾ, 'ਭੈਣ ਜੀ, ਮੇਰੇ ਗੁਰਾਂ ਨੇ ਹੁੱਕਾ ਪੀਣਾ ਹੈ, ਸਾਡੇ ਡੇਰੇ ਦੀ ਅੱਗ ਹਨੇਰੀ ਕਰਕੇ ਬੁਝ ਗਈ ਹੈ, ਮੈਨੂੰ ਹੁੱਕੇ ਦੀ ਟੋਪੀ ਵਿਚ ਰਖਣ ਲਈ ਥੋੜ੍ਹੀ ਜਿੰਨੀ ਟਾਕੀ ਨਾਲ ਅੱਗ ਬਾਲ ਲੈਣ ਦਿਓ।'

'ਸਾਈਂ ਜੀ ! ਤੁਹਾਨੂੰ ਨਹੀਂ ਪਤਾ ਕਿ ਇਹ ਵੇਸਵਾ ਦਾ ਕੋਠਾ ਹੈ ਤੇ ਏਥੇ ਹਰ ਇਕ ਚੀਜ਼ ਮੁੱਲ ਵਿਕਦੀ ਹੈ।'

'ਭੈਣ ਜੀ ! ਮੈਂ ਤੇ ਇਕ ਫਕੀਰ ਹਾਂ, ਮੈਨੂੰ ਥੋੜ੍ਹੀ ਜਿੰਨੀ ਹੁੱਕੇ ਦੀ ਟੋਪੀ ਵਿਚ ਰਖਣ ਲਈ ਅੱਗ ਦੇ ਦਿਉ ਜਦੋਂ ਮੈਂ ਆਪਣੇ ਮੁਰਸ਼ਦ ਨੂੰ ਹੁੱਕਾ ਤਿਆਰ ਕਰਕੇ ਦੇਵਾਂਗਾ ਤੇ ਉਹ ਪੀ ਕੇ ਮਸਤ ਹੋਏ ਤੁਹਾਨੂੰ ਵੀ ਖੁਸ਼ੀਆਂ ਦੇ ਵਰ ਦੇਣਗੇ।'

'ਸਾਈਂ ਜੀ, ਮੈਨੂੰ ਵਰਾਂ ਦੀ ਕੋਈ ਲੋੜ ਨਹੀਂ ਤੇ ਅੱਗ ਮੇਰੇ ਚੁੱਲ੍ਹੇ ਵਿਚ ਆਖਰਾਂ ਦੀ ਬਲ ਰਹੀ ਹੈ, ਮੈਂ ਅੱਗ ਦੇਣ ਦਾ ਮੁੱਲ ਇਕ ਆਨਾ ਲਵਾਂਗੀ।'

'ਭੈਣ ਜੀ ! ਇਸ ਵਕਤ ਤੇ ਮੇਰੇ ਕੋਲ ਆਨਾਨ ਨਹੀਂ ਹੈ ਮੈਂ ਸਵੇਰੇ ਤੁਹਾਨੂੰ ਇਕ ਆਨਾ ਦੇ ਜਾਵਾਂਗਾ, ਤੁਸੀਂ ਮੈਨੂੰ ਅੱਗ ਦੇ ਦਿਉ।'

'ਮੈਂ ਉਧਾਰ ਬਿਲਕੁਲ ਨਹੀਂ ਕਰਦੀ, ਜੇਕਰ ਤੇਰੇ ਕੋਲ ਆਨਾ ਨਹੀਂ ਤਾਂ ਇਕ ਅੱਖ ਦਾ ਆਨਾ ਕੱਢ ਕੇ ਦੇ ਤੇ ਹੁੱਕੇ ਵਾਸਤੇ ਅੱਗ ਲੈ ਜਾ।'

ਇਹ ਗੱਲ ਸੁਣ ਕੇ ਫਰੀਦ ਜੀ ਬੜੇ ਖੁਸ਼ ਹੋਏ ਤੇ ਉਹਨਾਂ ਨੇ ਝਟ ਹੀ ਇਕ ਉਂਗਲ ਮਾਰ ਕੇ ਆਪਣੀ ਇਕ ਅੱਖ ਦਾ ਆਨਾ (ਡੇਲਾ) ਵੇਸਵਾ ਦੇ ਹੱਥ ਉਤੇ ਰੱਖ ਦਿੱਤਾ ਤੇ ਆਪਣੀ ਅੱਖ 'ਤੇ ਪੱਟੀ ਬੰਨ੍ਹ ਲਈ। ਵੇਸਵਾ ਨੇ ਫਰੀਦ ਜੀ ਨੂੰ ਚੁੱਲ੍ਹੇ ਵਿਚੋਂ ਹੁੱਕੇ ਦੀ ਟੋਪੀ ਵਿਚ ਅੱਗ ਰੱਖ ਦਿੱਤੀ ਤੇ ਉਹ ਛੇਤੀ ਛੇਤੀ ਚੁਬਾਰੇ ਵਿਚੋਂ ਥੱਲੇ ਉੱਤਰ ਆਏ ਕਿ ਜਾ ਕੇ ਆਪਣੇ ਗੁਰਾਂ ਨੂੰ ਹੁੱਕਾ ਤਿਆਰ ਕਰਕੇ ਦੇਵਾਂ।

ਕਾਂਡ ਛੱਤੀਵਾਂ

## ਫਰੀਦ ਜੀ 'ਤੇ ਮੁਰਸ਼ਦ ਨੇ ਖੁਸ਼ ਹੋਣਾ ਤੇ ਡੇਲਾ ਵਾਪਸ ਆਉਣਾ

ਜਦੋਂ ਫਰੀਦ ਜੀ ਅੱਗ ਲੈ ਕੇ ਵੇਸਵਾ ਦੀਆਂ ਪੌੜੀਆਂ 'ਚੋਂ ਬਾਹਰ ਨਿਕਲਣ ਲੱਗੇ ਤਾਂ ਜ਼ੋਰਾਂ ਦੀ ਬਾਰਿਸ਼ ਪੈ ਰਹੀ ਸੀ, ਫਰੀਦ ਜੀ ਨੇ ਦਿਲ ਵਿਚ ਸੋਚਿਆ ਕਿ ਮੀਂਹ ਨਾਲ ਮੇਰੇ ਉਪਰ ਵਾਲੀ ਕੰਬਲੀ ਭਿਜ ਜਾਵੇਗੀ ਤੇ ਸਿਆਲ ਦੀ ਰੁਤ ਹੈ ਮੈਂ ਸਰਦੀ ਵਿਚ ਰਾਤ ਕਿਵੇਂ ਗੁਜਾਰਾਂਗਾ ਤੇ ਉਹਨਾਂ ਨੂੰ ਆਪਣੇ ਮੁਰਸ਼ਦ ਦਾ ਖਿਆਲ ਆਇਆ ਤਾਂ ਉਹਨਾਂ ਨੇ ਇਹ ਸਲੋਕ ਉਚਾਰਨ ਕੀਤਾ।

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥

ਹੇ ਫਰੀਦ ਗਲੀਆਂ ਵਿਚ ਚਿਕੜ ਹੈ, ਬਾਰਿਸ਼ ਹੋ ਰਹੀ ਹੈ ਤੇ ਮੇਰੇ ਗੁਰੂ ਦਾ ਘਰ ਵੀ ਦੂਰ ਹੈ, ਮੇਰਾ ਉਸ ਨਾਲ ਪਿਆਰ ਵੀ ਬਹੁਤ ਹੈ ਪਰ ਜੇਕਰ ਮੈਂ ਤੁਰ ਕੇ ਜਾਂਦਾ ਹਾਂ ਤਾਂ ਮੇਰੀ ਕੰਬਲੀ ਭਿਜ ਜਾਵੇਗੀ ਤੇ ਜੇਕਰ ਨਹੀਂ ਜਾਂਦਾ ਤਾਂ ਗੁਰਾਂ ਨਾਲੋਂ ਪਿਆਰ ਟੁੱਟਦਾ ਹੈ, ਤੇ ਫਿਰ ਕਹਿੰਦੇ ਹਨ।

ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥

ਮੇਰੀ ਕੰਬਲੀ ਬੇਸ਼ਕ ਮੀਂਹ ਨਾਲ ਭਿਜ ਕੇ ਵਿਚੋਂ ਪਾਣੀ ਨੁਚੜਨ ਲੱਗ ਪਵੇ ਤੇ ਰੱਬ ਮੀਂਹ ਵੀ ਪਾਉਂਦਾ ਰਹੇ ਪਰ ਮੈਂ ਆਪਣੇ ਪਿਆਰੇ ਸਜਣ (ਗੁਰੂ) ਕੋਲ ਜ਼ਰੂਰ ਜਾਵਾਂਗਾ ਜੇਕਰ ਮੈਂ ਨਾ ਗਿਆ ਤੇ ਇਹ ਨਾ ਹੋਵੇ ਮੇਰਾ ਪਿਆਰ ਟੁੱਟ ਜਾਵੇ, ਮੈਂ ਨੇਹੁ ਨਹੀਂ ਤੋੜਾਂਗਾ।

ਫਰੀਦ ਜੀ ਮੀਂਹ ਵਰ੍ਹਦੇ ਵਿਚ ਹੀ ਚਿਲਮ ਵਾਲੀ ਹੁੱਕੇ ਦੀ ਟੋਪੀ ਨੂੰ ਕੰਬਲ ਦੀ ਬੁਕਲ ਵਿਚ ਲੁਕਾ ਕੇ ਮਤਾ ਅੱਗ ਨਾ ਬੁਝ ਜਾਵੇ, ਆਪ ਚਿਕੜ ਵਿਚ ਦੀ ਲੰਘਦੇ ਆਪਣੇ ਮੁਰਸ਼ਦ ਕੋਲ ਡੇਰੇ ਪਹੁੰਚੇ, ਪੈਰੀਂ ਪਊਏ (ਖੜਾਵਾਂ) ਹੋਣ ਕਰਕੇ ਸਾਰੀ ਕੰਬਲੀ ਤੇ ਚਿਕੜ ਦੇ ਛਿੱਟੇ ਪੈ ਗਏ। ਫਰੀਦ ਜੀ ਨੇ ਚਿਲਮ ਵਿਚ ਅੱਗ ਰੱਖ ਕੇ ਹੁੱਕਾ ਠੀਕ ਕਰਕੇ ਆਪਣੇ ਮੁਰਸ਼ਦ ਨੂੰ ਦਿੱਤਾ ਤੇ ਆਪ ਉਹਨਾਂ ਦੇ ਚਰਣਾਂ ਵਿਚ ਖਲੋ ਗਏ। ਜਦੋਂ ਮੁਰਸ਼ਦ ਨੇ

ਹੁੱਕਾ ਪੀਣਾ ਚਾਲੂ ਕੀਤਾ ਤਾਂ ਹੁੱਕੇ ਦੀ ਟੋਪੀ ਵਿਚੋਂ ਅੱਗ ਦੀ ਰੌਸ਼ਨੀ ਲਾਗੇ ਫਰੀਦ ਜੀ 'ਤੇ ਪਈ ਤਾਂ ਜਾਣੀ ਜਾਣ ਮੁਰਸ਼ਦ ਨੇ ਫਰੀਦ ਵੱਲ ਵੇਖ ਕੇ ਕਿਹਾ -

'ਬੇਟਾ ਇਹ ਅੱਖ 'ਤੇ ਪੱਟੀ ਕਿਸ ਕਰਕੇ ਬੱਧੀ ਹੋਈ ਏ ?' ਫਰੀਦ ਜੀ ਨੇ ਬੜੀ ਨਿਮ੍ਰਤਾ ਨਾਲ ਕਿਹਾ, 'ਜੀ ਗੁਰੂ ਜੀ ! ਇਹ ਅੱਖ ਆ ਗਈ ਹੈ ।'

'ਬੇਟਾ ! ਜੇਕਰ ਅੱਖ ਆ ਗਈ ਹੈ ਤਾਂ ਫਿਰ ਪੱਟੀ ਖੋਲ੍ਹ ਦੇ ਇਹ ਕਾਹਦੇ ਵਾਸਤੇ ਬੱਧੀ ਹੋਈ ਏ ?'

ਸਤਿ ਬਚਨ ਆਖ ਕੇ ਜਦੋਂ ਫਰੀਦ ਜੀ ਨੇ ਅੱਖ ਤੋਂ ਪੱਟੀ ਖੋਲ੍ਹੀ ਤਾਂ ਉਨ੍ਹਾਂ ਦੀ ਅਖ ਦਾ ਡੇਲਾ ਵਾਕਿਆ ਹੀ ਆ ਚੁੱਕਾ ਸੀ ਤਾਂ ਮੁਰਸ਼ਦ ਨੇ ਫਰੀਦ ਜੀ ਨੂੰ ਕਿਹਾ, 'ਬੇਟਾ, ਅੱਖ ਆ ਤੇ ਜ਼ਰੂਰ ਗਈ ਹੈ ਪਰ ਆਈ ਦੂਸਰੀ ਨਾਲੋਂ ਕੋਝ ਛੋਟੀ ਹੈ ਕਿਉਂਕਿ ਅਸੀਂ 'ਖੁਦਾ ਦੀ ਬਰਾਬਰੀ ਨਹੀਂ ਕਰਨੀ ਇਸ ਕਰਕੇ ਇਹ ਅੱਖ ਦਾ ਡੇਲਾ ਥੋੜ੍ਹਾ ਜਿਹਾ ਛੋਟਾ ਰਿਹਾ ਹੈ।

ਫਰੀਦ ਜੀ ਨੇ ਆਪਣੇ ਮੁਰਸ਼ਦ ਦੇ ਚਰਣਾਂ 'ਤੇ ਸੀਸ ਨਿਵਾਇਆ ਜਦੋਂ ਉਸ ਨੇ ਕੰਬਲੀ ਵੱਲ ਵੇਖਿਆ ਤਾਂ ਆਖਣ ਲੱਗੇ, 'ਬੇਟਾ, ਅੱਜ ਤੇ ਸਾਰੀ ਕੰਬਲੀ 'ਤੇ ਸ਼ਕਰ ਹੀ ਸ਼ਕਰ ਲਗੀ ਹੈ । ਤੁਸੀਂ ਸੱਚ ਹੀ ਸ਼ਕਰ ਗੰਜ ਹੋ ।

ਜਦੋਂ ਫਰੀਦ ਜੀ ਨੇ ਆਪਣੀ ਕੰਬਲੀ ਵੱਲ ਵੇਖਿਆ ਤਾਂ ਜਿਹੜਾ ਚਿਕੜ ਕੰਬਲੀ ਨੂੰ ਲੱਗਾ ਸੀ, ਉਹ ਸਭ ਸ਼ਕਰ ਬਣ ਚੁਕਾ ਸੀ ।

ਕਾਂਡ ਸੈਂਤੀਵਾਂ

## ਮੁਰਸ਼ਦ ਨੇ ਖੁਸ਼ ਹੋ ਕੇ ਭਗਤੀ ਪ੍ਰਵਾਨ ਕਰਨੀ

ਫਰੀਦ ਜੀ ਦੀ ਏਨੀ ਨਿਮ੍ਰਤਾ, ਆਗਿਆਕਾਰੀ ਤੇ ਪ੍ਰਭੂ ਭਗਤੀ ਵੇਖ ਕੇ ਬਖਤਿਆਰ ਕਾਕੀ ਜੀ ਨੇ ਫਰੀਦ ਨੂੰ ਘੁਟ ਕੇ ਸੀਨੇ ਲਾਇਆ ਤੇ ਕਿਹਾ, 'ਬੇਟਾ, ਹੁਣ ਤੇਰੀ ਭਗਤੀ ਸੰਪੂਰਨ ਹੋ ਗਈ ਹੈ ਤੇ ਏਨੇ ਲਫਜ ਸੁਣਦਿਆਂ ਹੀ ਫਰੀਦ ਜੀ ਦੀਆਂ ਅੱਖਾਂ ਵਿਚੋਂ ਖੁਸ਼ੀ ਦੇ ਆਂਸੂ ਡਿਗਣ ਲੱਗ ਪਏ, ਉਹ ਝਟ ਹੀ ਆਪਣੇ ਮੁਰਸ਼ਦ ਦਿਆਂ ਚਰਣਾਂ 'ਤੇ ਢਹਿ ਪਿਆ ਤੇ ਮੁਰਸ਼ਦ ਨੇ ਉਸ ਨੂੰ ਉਠਾ ਕੇ ਸੀਨੇ ਨਾਲ ਲਾ ਕੇ ਆਸ਼ੀਰਵਾਦ ਦਿੱਤੀ ਤੇ ਫਰੀਦ ਜੀ ਨੂੰ ਅੰਦਰੋਂ ਗਿਆਨ ਹੋ ਗਿਆ ਕਿ ਰੱਬ ਕਿਥੇ ਹੈ ਤੇ ਕਿਹੜੇ ਰੰਗਾਂ ਵਿਚ ਵਸਦਾ ਹੈ ।

ਕਾਂਡ ਅਠੱਤੀਵਾਂ

## ਫਰੀਦ ਜੀ ਦਾ ਬਾਦਸ਼ਾਹ ਦੀ ਲੜਕੀ ਨਾਲ ਨਿਕਾਹ

ਫਰੀਦ ਜੀ ਨੂੰ ਉਸ ਦੇ ਮੁਰਸ਼ਦ ਨੇ ਥਾਪਣਾ ਦੇ ਕੇ ਕਿਹਾ ਕਿ ਹੁਣ ਆਪ ਜ਼ਾਹਿਰਾ ਕਰਾਮਾਤਾਂ ਦੇ ਮਾਲਕ ਬਣ ਗਏ ਹੋ । ਬਖਤਿਆਰ-ਕਾਕੀ ਨੇ ਫਰੀਦ ਜੀ ਦਾ ਨਿਕਾਹ

ਦਿੱਲੀ ਦੇ ਬਾਦਸ਼ਾਹ ਦੀ ਲੜਕੀ ਹਜ਼ਬਰਾਂ ਨਾਲ ਕਰਵਾ ਦਿੱਤਾ ਤੇ ਫਰੀਦ ਜੀ ਨੂੰ ਉਪਦੇਸ਼ ਦੇ ਕੇ ਕਿਹਾ, ਬੇਟਾ, ਹੁਣ ਤੁਸੀਂ ਪੂਰੇ ਸੂਫੀ ਫਕੀਰ ਅਜ਼ਮਤ ਦੇ ਮਾਲਿਕ, ਰੱਬ ਦੇ ਪਿਆਰੇ ਬਣ ਗਏ ਹੋ ਤੇ ਜਾਓ ਖ਼ੁਦਾ ਦੇ ਭੇਜੇ ਹਜ਼ਰਤ ਮੁਹੰਮਦ ਦੇ ਇਸਲਾਮੀ ਮਤ ਦਾ ਪ੍ਰਚਾਰ ਕਰੋ। ਆਪਣੇ ਚੇਲੇ ਸੂਫੀ ਫਕੀਰ (ਰੱਬ ਦੇ ਪਿਆਰੇ) ਬਣਾ ਕੇ ਉਹਨਾਂ ਨੂੰ ਇਸਲਾਮ ਦਾ ਪ੍ਰਚਾਰ ਕਰਨ ਲਈ ਦੂਰ ਦੂਰ ਤਕ ਭੇਜੋ। ਕਾਕੀ ਜੀ ਨੇ ਇਹ ਸੋਚ ਕੇ ਫਰੀਦ ਜੀ ਨੂੰ ਪੰਜਾਬ ਵੱਲ ਜਾਣ ਲਈ ਕਿਹਾ ਕਿ ਅਜ਼ਮੇਰ ਵਿਚ ਸੂਫੀ ਫਕੀਰ ਖਵਾਜਾ ਚਿਸ਼ਤੀ ਇਸਲਾਮੀ ਪ੍ਰਚਾਰ ਕਰ ਰਿਹਾ ਹੈ ਤੇ ਦਿੱਲੀ ਵਿਚ ਆਪ ਕਾਕੀ ਜੀ ਸਨ, ਇਸ ਕਰਕੇ ਫਰੀਦ ਜੀ ਨੂੰ ਉਸ ਦੇ ਮੁਰਸ਼ਦ ਦੀ ਚਰਣੀਂ ਸੀਸ ਨਿਵਾ ਕੇ ਤੇ ਆਸ਼ੀਰਵਾਦ ਲੈ ਕੇ ਆਪਣੀ ਪਤਨੀ ਹਜ਼ਬਰਾ (ਬਾਦਸ਼ਾਹ ਦੀ ਲੜਕੀ) ਸਮੇਤ ਦਿੱਲੀ ਤੋਂ ਚਲ ਪਏ।

ਕਾਂਡ ਉਨਤਾਲੀਵਾਂ

## ਫਰੀਦ ਜੀ ਨੇ ਦਿੱਲੀ ਤੋਂ ਹਾਂਸੀ ਆਉਣਾ

ਆਪਣੇ ਮੁਰਸ਼ਦ ਤੋਂ ਆਸ਼ੀਰਵਾਦ ਲੈ ਕੇ ਫਰੀਦ ਜੀ ਆਪਣੀ ਪਤਨੀ ਸਮੇਤ ਦਿੱਲੀ ਤੋਂ ਪੰਜਾਬ ਨੂੰ ਚਲ ਪਏ। ਰਸਤੇ ਵਿਚ ਹਾਂਸੀ ਦੀ ਖਾਲੀ ਮਸੀਤ ਵੇਖ ਕੇ ਆਪਣਾ ਡੇਰਾ ਉਸ ਥਾਂ ਲਾ ਦਿੱਤਾ ਤੇ ਉਥੇ ਬੈਠ ਕੇ ਇਸਲਾਮ ਦਾ ਪ੍ਰਚਾਰ ਕਰਨ ਲੱਗ ਪਏ। ਹਾਂਸੀ ਵਿਚ ਫਰੀਦ ਜੀ ਦੇ ਦਰਬਾਰ ਨਿਤ ਦੂਣ ਸਵਾਈਆਂ ਰੌਣਕਾਂ ਲਗਣ ਲੱਗ ਪਈਆਂ। ਫਰੀਦ ਜੀ ਦੇ ਦਰਬਾਰ ਵਿਚ ਕਈ ਤਰ੍ਹਾਂ ਦੇ ਦੁਖੀਏ ਆ ਕੇ ਆਪਣਾ ਦੁੱਖ ਦੱਸਦੇ ਤੇ ਫਰੀਦ ਜੀ ਉਨ੍ਹਾਂ ਦੇ ਦੁੱਖ ਦੂਰ ਕਰਦੇ। ਫਰੀਦ ਜੀ ਦੀ ਸੋਭਾ ਦਿਨ ਰਾਤ ਵੱਧਣ ਲੱਗ ਪਈ ਤੇ ਵੱਡੇ ਵੱਡੇ ਅਮੀਰ ਆ ਕੇ ਫਰੀਦ ਜੀ ਦੇ ਦਰ ਦੀਆਂ ਹਾਜ਼ਰੀਆਂ ਭਰਨ ਲਗ ਪਏ। ਫਰੀਦ ਜੀ ਦੀ ਇਸਲਾਮੀ ਮਤ ਦੀ ਸਿੱਖਿਆ ਸੁਣ ਕੇ ਬਹੁਤ ਭਾਰਤੀ ਮੁਸਲਮਾਨ ਬਣ ਗਏ। ਫਰੀਦ ਜੀ ਨੇ ਆਪਣੇ ਬਹੁਤ ਸਾਰੇ ਚੇਲੇ ਵੱਖ ਵੱਖ ਥਾਵਾਂ 'ਤੇ ਇਸਲਾਮ ਦਾ ਪ੍ਰਚਾਰ ਕਰਨ ਲਈ ਭੇਜੇ। ਸਾਰੇ ਭਾਰਤ ਵਿਚ ਵੱਖ ਵੱਖ ਧਰਮਾਂ ਤੇ ਜਾਤਾਂ ਦੇ ਲੋਕ ਵਸਦੇ ਸਨ, ਮੂਰਤੀ ਪੂਜਾ ਬਹੁਤ ਹੁੰਦੀ ਸੀ। ਜਾਤ ਪਾਤ ਦੇ ਤੇ ਵਡੇ ਛੋਟੇ ਬਹੁਤ ਵਹਿਮ ਵੀਚਾਰ ਸਨ, ਬ੍ਰਾਹਮਣਾਂ ਦਾ ਸਾਰੇ ਭਾਰਤ ਵਿਚ ਬੋਲ ਬਾਲਾ ਸੀ ਤੇ ਉਹ ਬਾਕੀ ਸਭ ਜਾਤਾਂ ਨੂੰ ਆਪਣੇ ਤੋਂ ਨੀਵੀਆਂ ਸਮਝਦੇ ਸਨ ਤੇ ਆਪਣੇ ਆਪ ਨੂੰ ਈਸ਼ਵਰ (ਰੱਬ) ਦੇ ਹੀ ਦੱਸਦੇ ਸਨ, ਦੂਸਰਿਆਂ ਨੂੰ ਕਮੀ ਸਮਝਦੇ ਸਨ। ਜ਼ਾਤ ਪਾਤ ਦੇ ਨਾਂ 'ਤੇ ਭਾਰਤ ਵਿਚ ਨਿਤ ਝਗੜੇ ਹੁੰਦੇ ਰਹਿੰਦੇ ਸਨ। ਉੱਚੀ ਜ਼ਾਤ ਦੇ ਹੰਕਾਰੀ ਲੋਕਾਂ ਤੋਂ ਤੰਗ ਆ ਕੇ ਭਾਰਤ ਦੇ ਨੀਵੀਆਂ ਜ਼ਾਤਾਂ ਦੇ ਬਹੁਤ ਲੋਕ ਸੂਫੀ ਫਕੀਰਾਂ ਦਾ ਪ੍ਰਚਾਰ ਸੁਣ ਕੇ ਮੁਸਲਮਾਨ ਬਣ ਗਏ। ਇਸ ਕੰਮ ਵਿਚ ਫਰੀਦ ਜੀ ਦੇ ਚੇਲਿਆਂ ਇਸਲਾਮ ਦਾ ਪ੍ਰਚਾਰ ਕਰਨ ਵਿਚ ਬਹੁਤ ਮਦਦ ਕੀਤੀ।

ਕਾਂਡ ਚਾਲੀਵਾਂ

# ਫਰੀਦ ਜੀ ਦੇ ਚੇਲਿਆਂ ਦੀ ਪਹਿਚਾਨ

ਜਦੋਂ ਫਰੀਦ ਜੀ ਨੇ ਆਪਣੀ ਅੱਖ ਦਾ ਆਨਾ ਦੇ ਕੇ ਵੇਸਵਾ ਕੋਲੋਂ ਅੱਗ ਲਿਆਂਦੀ ਸੀ ਤਾਂ ਉਹ ਅੱਖ ਦਾ ਡੇਲਾ ਜਦੋਂ ਫਰੀਦ ਜੀ ਦੇ ਮੁਰਸ਼ਦ ਮਿਹਰਬਾਨ ਹੋਣ 'ਤੇ ਵਾਪਸ ਆਇਆ ਸੀ ਪਰ ਆਇਆ ਪਹਿਲੀ ਅੱਖ ਦੇ ਡੇਲੇ ਨਾਲੋਂ ਕੁਝ ਛੋਟਾ ਸੀ ਤੇ ਉਸ ਵੇਲੇ ਤੋਂ ਫਰੀਦ ਜੀ ਦੇ ਚੇਲੇ ਸੂਫੀ ਫਕੀਰਾਂ ਦੀ ਪਹਿਚਾਨ ਕਰਨੀ ਬਹੁਤ ਹੀ ਸੌਖੀ ਹੈ ਕਿ ਉਹਨਾਂ ਦੇ ਚੇਲਿਆਂ ਦੀ ਇਕ ਅੱਖ ਦੂਸਰੀ ਅੱਖ ਨਾਲੋਂ ਉਸ ਵੇਲੇ ਤੋਂ ਲੈ ਕੇ ਅੱਜ ਤਕ ਵੀ ਛੋਟੀ ਆ ਰਹੀ ਹੈ। ਇਹ ਹਰ ਇਕ ਪਹਿਚਾਨ ਵਾਲੇ ਨੂੰ ਪਤਾ ਲੱਗ ਜਾਂਦਾ ਹੈ ਕਿ ਇਹ ਸੂਫੀ ਫਕੀਰ ਬਾਬਾ ਫਰੀਦ ਜੀ ਦੇ ਚੇਲਿਆਂ ਦੀ ਗੱਦੀ ਵਿਚੋਂ ਹੈ। ਬਾਬਾ ਫਰੀਦ ਜੀ ਦੇ ਚੇਲਿਆਂ ਦੀ ਲੜੀ ਉਸ ਵੇਲੇ ਤੋਂ ਹੁਣ ਤਕ ਬਹੁਤ ਲੰਮੀ ਹੋ ਗਈ ਹੈ ਤੇ ਉਹ ਹੁਣ ਵੀ ਇਸਲਾਮੀ ਦੇਸ਼ਾਂ (ਅਰਬਾਂ) ਵਿਚ ਤੇ ਹੋਰ ਵੀ ਜਿਥੇ ਇਸਲਾਮ ਨੂੰ ਮੰਨਣ ਵਾਲੇ ਹਨ। ਜਾਂਦੇ ਤੇ ਸੂਫੀ ਮੀਆਂ ਹਜ਼ਰਤ ਮੁਹੰਮਦ ਇਸਲਾਮ ਦੇ ਮੋਢੀ ਦਾ ਪ੍ਰਚਾਰ ਥਾਂ ਥਾਂ ਕਰਦੇ ਹਨ। ਹੋਰ ਸਭ ਧਰਮਾਂ ਦੇ ਪ੍ਰਚਾਰਕਾਂ ਨਾਲੋਂ ਸਾਰੀ ਦੁਨੀਆਂ ਵਿਚ ਜਿੰਨੀ ਈਸਾਈ ਤੇ ਇਸਲਾਮੀ ਮਤ ਦੇ ਪ੍ਰਚਾਰਕਾਂ ਨੇ ਤਰੱਕੀ ਕੀਤੀ ਹੈ, ਉਤਨੀ ਹੋਰ ਕਿਸੇ ਨੇ ਨਹੀਂ ਕੀਤੀ। ਫਰੀਦ ਜੀ ਦੇ ਚੇਲੇ ਉਨ੍ਹਾਂ ਦੀ ਬਾਣੀ ਜੋ ਕਿ ਸਿੱਖਾਂ ਦੇ ਗੁਰੂ ਗ੍ਰੰਥ ਸਾਹਿਬ ਵਿਚ ਰੱਬ ਦੇ ਪਿਆਰੇ ਭਗਤ ਵਜੋਂ ਦਰਜ਼ ਹੈ, ਉਸ ਬਾਣੀ ਨੂੰ ਦੱਸ ਕੇ ਇਕ ਖੁਦਾ ਹੋਣ ਦਾ ਤੇ ਸੱਚੀ ਲਗਨ ਨਾਲ ਬੰਦਗੀ ਕਰਨ ਦਾ ਉਪਦੇਸ਼ ਸਾਰੀ ਦੁਨੀਆਂ ਵਿਚ ਦੇ ਰਹੇ ਹਨ ਤੇ ਜਿਹਨਾਂ ਨੇ ਬਹੁਤ ਮਿਹਨਤ ਕਰਕੇ ਬਾਬਾ ਫਰੀਦ ਜੀ ਦੀ ਬਾਣੀ ਅੰਗਰੇਜ਼ੀ, ਅਰਬੀ ਤੇ ਹੋਰ ਭਾਸ਼ਾਵਾਂ ਵਿਚ ਵੀ ਛਪਵਾਈ ਹੈ।

ਕਾਂਡ ਇਕਤਾਲੀਵਾਂ

# ਫਰੀਦ ਜੀ ਨੇ ਆਪਣੇ ਮੁਰਸ਼ਦ ਦੀ ਮੌਤ ਸੁਣ ਕੇ ਦਿੱਲੀ ਵਾਪਸ ਜਾਣਾ

ਫਰੀਦ ਜੀ ਨੂੰ ਹਾਂਸੀ ਵਿਚ ਆਇਆਂ ਅਜੇ ਥੋੜ੍ਹਾ ਚਿਰ ਹੀ ਹੋਇਆ ਸੀ, ਉਨ੍ਹਾਂ ਨੂੰ ਖ਼ਬਰ ਮਿਲੀ ਕਿ ਉਹਨਾਂ ਦਾ ਮੁਰਸ਼ਦ ਬਖਤਿਆਰ ਕਾਕੀ ਇਸ ਜਹਾਨ ਤੋਂ ਚਲੇ ਗਿਆ ਹੈ ਤਾਂ ਆਪ ਆਪਣੇ ਕੁਝ ਚੇਲਿਆਂ ਸਮੇਤ ਦਿੱਲੀ ਪੁੱਜੇ ਤੇ ਆਪਣੇ ਮੁਰਸ਼ਦ ਦੀ ਕਬਰ 'ਤੇ ਜਾ ਕੇ ਕਹਿਰਾਂ ਦਾ ਵਿਰਲਾਪ ਕੀਤਾ ਤੇ ਸ਼ਰਧਾਂਜਲੀ ਭੇਰ ਕਰਦਿਆਂ ਕਬਰ ਦੀ ਮਿੱਟੀ ਚੁੱਕ ਕੇ ਮੱਥੇ ਨਾਲ ਲਾ ਕੇ ਉਨ੍ਹਾਂ ਦੇ ਸੂਫੀ ਮਿਸ਼ਨ ਦਾ ਪ੍ਰਚਾਰ ਹੋਰ ਤੇਜ਼ ਕਰਨ ਦੀ ਸੁਗੰਧ ਖਾਧੀ।

ਫਰੀਦ ਜੀ ਜਦੋਂ ਦਿੱਲੀ ਦੇ ਬਾਦਸ਼ਾਹ ਨੂੰ ਮਿਲੇ ਤਾਂ ਉਸ ਨੇ ਫਰੀਦ ਜੀ ਨੂੰ ਕਾਕੀ

ਜੀ ਦੇ ਡੇਰੇ ਵਿਚ ਹੀ ਰਹਿਣ ਲਈ ਰਜ਼ਾਮੰਦ ਕਰ ਲਿਆ ਤੇ ਫਰੀਦ ਜੀ ਆਪਣੇ ਮੁਰਸ਼ਦ ਦੇ ਡੇਰੇ ਵਿਚ ਹੀ ਰਹਿਣ ਲੱਗ ਪਏ। ਖਵਾਜ਼ਾ ਕੁਤਬੁਲ-ਦੀਨ ਬਖਤਿਆਰ ਕਾਕੀ ਬਾਦਸ਼ਾਹ ਦਿੱਲੀ ਦਾ ਸਲਾਹਕਾਰ ਤੇ ਸੂਫੀ ਇਸਲਾਮੀ ਫਕੀਰ ਸੀ, ਉਸਦੀ ਥਾਂ ਬਾਦਸ਼ਾਹ ਨੇ ਫਰੀਦ ਜੀ ਨੂੰ ਦੇ ਦਿੱਤੀ ਤੇ ਫਰੀਦ ਜੀ ਨੂੰ ਕਰਾਮਾਤੀ ਸੂਫੀ ਫਕੀਰ ਮੰਨ ਕੇ ਸਤਿਕਾਰ ਕਰਨ ਲੱਗ ਪਏ। ਫਰੀਦ ਜੀ ਆਪਣੇ ਦਰ 'ਤੇ ਨਿਤ ਆਏ ਸ਼ਰਧਾਲੂਆਂ ਨੂੰ ਰੱਬੀ ਬਾਣੀ ਦਾ ਉਪਦੇਸ਼ ਦੇਂਦੇ, ਇਸ ਤਰ੍ਹਾਂ ਫਰੀਦ ਜੀ ਦੀ ਮਹਿਮਾਂ ਦੀਆਂ ਧੁਮਾਂ ਚਾਰ ਚੁਫੇਰੇ ਪੈ ਗਈਆਂ ਤੇ ਫਰੀਦ ਜੀ ਦੇ ਚੇਲਿਆਂ ਵਿਚ ਬਹੁਤ ਵਾਧਾ ਹੋਣ ਲੱਗ ਪਿਆ। ਫਰੀਦ ਜੀ ਆਪਣੇ ਦਰਬਾਰ ਵਿਚ ਹਰ ਇਕ ਆਏ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦੇ, ਮਨ ਨੂੰ ਸ਼ਾਂਤੀ ਦੇ ਕੇ ਆਪਣੇ ਘਰ ਨੂੰ ਤੋਰਦੇ ਤੇ ਹਰ ਇਕ ਨੂੰ ਨਿਮ੍ਰਤਾ, ਮਿਠਤ ਤੇ ਪਿਆਰ ਨਾਲ ਰਹਿਣ ਦਾ ਸਬਕ ਸਿਖਾਉਂਦੇ, ਅਲ੍ਹਾ ਦੀ ਬੰਦਗੀ, ਸੱਚ ਦੀ ਕਮਾਈ ਕਰਨ ਦਾ ਉਪਦੇਸ਼ ਦੇਂਦੇ।

ਕਾਂਡ ਬਤਾਲੀਵਾਂ

## ਫਰੀਦ ਜੀ ਨੇ ਦਿੱਲੀ ਤੋਂ ਫਿਰ ਹਾਂਸੀ ਆਉਣਾ

ਜਦੋਂ ਫਰੀਦ ਜੀ ਨੂੰ ਦਿੱਲੀ ਵਿਚ ਰਹਿੰਦਿਆਂ ਕੁਝ ਸਮਾਂ ਹੋ ਗਿਆ ਤਾਂ ਇਕ ਦਿਨ ਹਾਂਸੀ ਦੇ ਕੁਝ ਪਤਵੰਤੇ ਲੋਕ ਦਿੱਲੀ ਵਿਚ ਫਰੀਦ ਜੀ ਦੇ ਦਰਬਾਰ ਆਏ। ਫਰੀਦ ਜੀ ਉਸ ਵਕਤ ਆਪਣੇ ਚੇਲਿਆਂ ਤੇ ਹੋਰ ਸ਼ਰਧਾਲੂਆਂ ਵਿਚ ਖ਼ੁਦਾ ਦੀ ਬੰਦਗੀ ਕਰਨ ਬਾਰੇ ਦੱਸ ਰਹੇ ਸਨ। ਹਾਂਸੀ ਤੋਂ ਆਏ ਸਾਰਿਆਂ ਨੇ ਪਹਿਲਾਂ ਫਰੀਦ ਜੀ ਦੇ ਚਰਣਾਂ 'ਤੇ ਸਿਰ ਨਿਵਾਇਆ ਤੇ ਫਿਰ ਸਾਰੇ ਹੀ ਦਰਬਾਰ ਵਿਚ ਬੈਠ ਗਏ। ਕੁਝ ਚਿਰ ਪਿੱਛੋਂ ਜਦੋਂ ਫਰੀਦ ਜੀ ਦੇ ਆਏ ਹੋਰ ਸ਼ਰਧਾਲੂ ਸਭ ਚਲੇ ਗਏ ਤਾਂ ਫਰੀਦ ਜੀ ਨੇ ਹਾਂਸੀ ਤੋਂ ਆਇਆਂ ਦੀ ਸੁਖ ਸਾਂਦ ਪੁੱਛੀ ਕਿ ਉਥੋਂ ਦਾ ਕੀ ਹਾਲ ਹੈ ਤੇ ਤੁਸੀਂ ਸਭ ਖ਼ੁਸ਼ੀ ਨਾਲ ਹੀ ਆਏ ਹੋ ਤਾਂ ਉਹਨਾਂ ਵਿਚੋਂ ਇਕ ਸਿਆਣੇ ਪੁਰਸ਼ ਨੇ ਉਠ ਕੇ ਕਿਹਾ, 'ਸਾਈਂ ਜੀ, ਅਸੀਂ ਤੁਹਾਨੂੰ ਲੈਣ ਆਏ ਹਾਂ, ਹਾਂਸੀ ਦੇ ਲੋਕ ਤੁਹਾਨੂੰ ਬਹੁਤ ਯਾਦ ਕਰਦੇ ਹਨ।' ਅੱਗੋਂ ਫਰੀਦ ਜੀ ਨੇ ਕਿਹਾ, 'ਖ਼ੁਦਾ ਦੇ ਪਿਆਰਿਓ ! ਇਹ ਜਗ੍ਹਾ ਮੇਰੇ ਮੁਰਸ਼ਦ ਦੀ ਹੈ, ਮੇਰਾ ਏਥੋਂ ਜਾਣਾ ਬਹੁਤ ਮੁਸ਼ਕਿਲ ਹੈ।'

'ਪਰ ਹਾਂਸੀ ਦੇ ਲੋਕ ਤੁਹਾਡੇ ਵਿਛੋੜੇ ਵਿਚ ਤੜਫ ਰਹੇ ਹਨ।'

'ਉਹਨਾਂ ਨੂੰ ਮੇਰਾ ਸੁਨੇਹਾ ਦੇ ਦੇਣਾ ਕਿ ਅਲ੍ਹਾ ਨੂੰ ਹਰ ਵੇਲੇ ਯਾਦ ਰਖੋ, ਉਸ ਦੀ ਪੰਜ ਵਕਤ ਨਿਮਾਜ਼ ਗੁਜ਼ਾਰੋ, ਸਭ ਠੀਕ ਹੀ ਹੋਵੇਗਾ।'

ਸਾਈਂ ਜੀ ! ਅਸੀਂ ਤੁਹਾਡੇ ਤੋਂ ਬਿਨਾਂ ਵਾਪਸ ਹਾਂਸੀ ਨਹੀਂ ਜਾਵਾਂਗੇ।' ਰੱਬ ਦੇ

ਪਿਆਰਿਓ ਹਰ ਇਕ ਜਗ੍ਹਾ ਖੁਦਾ ਦਾ ਹੀ ਵਾਸਾ ਹੈ। ਏਥੇ ਕੀ ਤੇ ਉਥੇ ਕੀ, ਮੈਂ ਕਿਸੇ ਵਕਤ ਹਾਂਸੀ ਤੁਹਾਨੂੰ ਸਾਰਿਆਂ ਨੂੰ ਮਿਲਣ ਆਵਾਂਗਾ।'

ਹਾਂਸੀ ਤੋਂ ਆਏ ਸਾਰੇ ਇਕੋ ਆਵਾਜ਼ ਵਿਚ ਬੋਲ ਪਏ, 'ਸਾਈਂ ਜੀ, ਅਸੀਂ ਤੁਹਾਨੂੰ ਨਾਲ ਲੈ ਕੇ ਹੀ ਜਾਵਾਂਗੇ।' ਉਹਨਾਂ ਵਿਚੋਂ ਇਕ ਨੇ ਕਿਹਾ, 'ਜੇਕਰ ਤੁਸੀਂ ਨਾ ਜਾਵੋਗੇ ਤਾਂ ਅਸੀਂ ਏਥੇ ਹੀ ਤੁਹਾਡੇ ਚਰਣਾਂ ਵਿਚ ਜਾਨਾਂ ਦੇ ਦਿਆਂਗੇ।' ਬਾਕੀ ਦੇ ਸਾਰੇ ਹਾਂਸੀ ਦਿਆਂ ਨੇ ਵੀ ਉਸ ਦੀ ਗੱਲ ਸੁਣ ਕੇ ਕਿਹਾ, 'ਨਹੀਂ ਤੇ ਅਸੀਂ ਜਾਨਾਂ ਦੇ ਦਿਆਂਗੇ।'

ਜਦੋਂ ਫਰੀਦ ਜੀ ਨੇ ਵੇਖਿਆ ਕਿ ਇਹ ਮੈਨੂੰ ਹਾਂਸੀ ਲੈ ਜਾਣ ਵਾਸਤੇ ਬਹੁਤ ਹੀ ਅੜੀ ਕਰ ਬੈਠੇ ਹਨ ਤੇ ਇਹ ਮੈਨੂੰ ਨਾਲ ਲੈ ਕੇ ਜਾਣ ਤੋਂ ਬਿਨਾਂ ਨਹੀਂ ਜਾਣਗੇ ਜੇਕਰ ਮੈਂ ਨਾਂਹ ਕੀਤੀ ਤਾਂ ਇਹ ਸਚ ਹੀ ਏਥੇ ਜਾਨਾਂ ਦੇ ਦੇਣਗੇ ਤਾਂ ਉਨ੍ਹਾਂ ਨੇ ਦਿੱਲੀ ਦੇ ਡੇਰੇ ਦਾ ਪ੍ਰਬੰਧ ਆਪਣੇ ਇਕ ਸੂਝਵਾਨ ਚੇਲੇ ਨੂੰ ਦੇ ਕੇ ਜਾਂਦੇ ਹੋਏ ਆਪਣੇ ਮੁਰਸ਼ਦ ਦੀ ਖਾਨਗਾਹ 'ਤੇ ਸੀਸ ਨੀਵਾ ਕੇ ਹਾਂਸੀ ਆਪਣੇ ਸ਼ਰਧਾਲੂਆਂ ਨਾਲ ਤੁਰ ਪਏ ਤੇ ਆਪਣੇ ਪਹਿਲੇ ਡੇਰੇ ਹਾਂਸੀ ਵਿਚ ਆ ਗਏ। ਫਰੀਦ ਜੀ ਨੂੰ ਉਥੇ ਆਇਆ ਸੁਣ ਕੇ ਹਾਂਸੀ ਦੇ ਲੋਕਾਂ ਨੇ ਬਹੁਤ ਖੁਸ਼ੀਆਂ ਮਨਾਈਆਂ ਤੇ ਸਭਨਾ ਨੇ ਫਰੀਦ ਜੀ ਦੇ ਦਰਸ਼ਨ ਕਰਕੇ ਸ਼ਾਂਤੀ ਪ੍ਰਾਪਤ ਕੀਤੀ। ਫਰੀਦ ਜੀ ਦਾ ਏਥੇ ਹਾਂਸੀ ਆਇਆ ਸੁਣ ਕੇ ਫਿਰ ਦਰਬਾਰ ਵਿਚੋਂ ਦੂਰੋਂ ਦੂਰੋਂ ਅਮੀਰ, ਗਰੀਬ ਰੱਬ ਦੇ ਪਿਆਰੇ ਆਉਣ ਲੱਗ ਪਏ ਤੇ ਕਰਾਮਾਤੀ ਸੂਫੀ ਫਕੀਰ ਤੋਂ ਮੁਕਤੀ ਪਾਉਣ ਦਾ ਰਸਤਾ ਲੱਭਣ ਲਈ ਸੱਚ ਦਾ ਉਪਦੇਸ਼ ਸੁਣਦੇ। ਫਰੀਦ ਜੀ ਦਾ ਸਭ ਨੂੰ ਇਕੋ ਹੀ ਉਪਦੇਸ਼ ਸੀ ਕਿ ਇਹ ਸਭ ਦੁਨੀਆਂ ਇਕ ਖੁਦਾ ਦੀ ਬਣਾਈ ਹੋਈ ਹੈ, ਇਥੇ ਦੀ ਹਰ ਇਕ ਚੀਜ਼ ਵਿਚ ਉਸ ਦਾ ਵਾਸਾ ਹੈ, ਕਿਸੇ ਦਾ ਵੀ ਦਿਲ ਨਹੀਂ ਦੁਖਾਉਣਾ ਚਾਹੀਦਾ ਤੇ ਦੁਨੀਆਂ ਵਿਚ ਆ ਕੇ ਚੰਗੇ ਕੰਮ ਕਰਨੇ ਚਾਹੀਦੇ ਹਨ।

ਕਾਂਡ ਤਰਤਾਲੀਵਾਂ

## ਫਰੀਦ ਜੀ ਦਾ ਹਾਂਸੀ ਰਹਿਣਾ

ਦਿੱਲੀ ਤੋਂ ਆ ਕੇ ਫਰੀਦ ਜੀ ਵੀਹ ਸਾਲ ਹਾਂਸੀ ਵਿਚ ਰਹੇ, ਉਨ੍ਹਾਂ ਨੇ ਆਪਣੀ ਮਾਤਾ ਤੇ ਦੋ ਪਤਨੀਆਂ ਨੂੰ ਬੱਚਿਆਂ ਸਮੇਤ ਆਪਣੇ ਪਿੰਡ ਕੋਠੀਵਾਲ (ਮੁਲਤਾਨ) ਤੋਂ ਹਾਂਸੀ ਬੁਲਾ ਲਿਆ। ਫਰੀਦ ਜੀ ਦੇ ਦੋ ਨਿਕਾਹ ਪਹਿਲਾਂ ਤੇ ਤੀਸਰਾ ਦਿੱਲੀ ਦੇ ਬਾਦਸ਼ਾਹ ਦੀ ਬੇਟੀ ਹਜ਼ਬਰਾ ਨਾਲ ਹੋਇਆ ਸੀ ਤੇ ਇਕ ਪਾਕ ਪਟਨ ਵਿਚ ਜਾ ਕੇ ਨਿਕਾਹ ਕਰਾਇਆ ਸੀ, ਉਸ ਦਾ ਵੇਰਵਾ ਅਸੀਂ ਅੱਗੇ ਜਾ ਕੇ ਦੇਵਾਂਗੇ, ਅਰਥਾਤ ਫਰੀਦ ਜੀ ਆਪਣੀਆਂ ਤਿੰਨ ਪਤਨੀਆਂ ਬੱਚੇ ਅਤੇ ਮਾਤਾ ਸਮੇਤ ਹਾਂਸੀ ਵਿਚ ਰਹੇ। ਇਸ ਜਗ੍ਹਾ ਰਹਿ ਕੇ ਫਰੀਦ ਜੀ ਨੇ ਇਸਲਾਮ ਦਾ ਬਹੁਤ ਪ੍ਰਚਾਰ ਕੀਤਾ ਤੇ ਬਹੁਤ ਸਾਰੀ ਰੱਬੀ ਬਾਣੀ ਦੇ ਸਲੋਕਾਂ ਦੀ

ਰਚਨਾ ਕੀਤੀ ਜਿਹਨਾਂ ਦਾ ਹਵਾਲਾ ਤੁਸੀਂ ਏਸੇ ਕਾਂਡ ਵਿਚ ਪੜ੍ਹੋਗੇ ।

ਫਰੀਦ ਜੀ ਆਪਣੇ ਦਰਬਾਰ ਵਿਚ ਆਏ ਸ਼ਰਧਾਲੂਆਂ ਨੂੰ ਊਚ ਨੀਚ, ਜਾਤ ਪਾਤ ਤੇ ਅਮੀਰ ਗਰੀਬ ਦਾ ਭੇਤ ਮਿਟਾਉਣ ਬਾਰੇ ਕਹਿੰਦੇ ਕਿ ਸਭ ਇਕ ਹੀ ਖੁਦਾ ਦੇ ਬੰਦੇ ਹਨ । ਪਰ ਹਰ ਜੀਵ ਜੰਤੂ ਵਿਚ ਉਸ ਦਾ ਵਾਸਾ ਹੈ ਕਿਸੇ ਨੂੰ ਵੀ ਕੋਈ ਭੈੜੀ ਗੱਲ ਕਰਕੇ ਉਸ ਦਾ ਦਿਲ ਨਾ ਦੁਖਾਓ, ਹੰਕਾਰ, ਲਾਲਚ ਤੇ ਕ੍ਰੋਧ ਦਾ ਤਿਆਗ ਕਰਨਾ ਚਾਹੀਦਾ ਹੈ, ਨੀਅਤ ਸਾਫ ਰਖਣੀ ਚਾਹੀਦੀ ਹੈ, ਕਾਮ ਵਾਸ਼ਨਾ ਦੀਆਂ ਭੁੱਖੀਆਂ ਇੰਦ੍ਰੀਆਂ 'ਤੇ ਕਾਬੂ ਪਾ ਕੇ ਰਖਣਾ ਚਾਹੀਦਾ ਹੈ, ਕਿਸੇ ਦੀ ਪਰਾਈ ਇਸਤਰੀ ਜਾਂ ਧੀ ਭੈਣ ਨੂੰ ਵੇਖ ਆਪਣਾ ਦਿਲ ਨਹੀਂ ਡੋਲਣ ਦੇਣਾ ਚਾਹੀਦਾ, ਹਰ ਇਕ ਨੂੰ ਮਾਂ, ਧੀ, ਭੈਣ ਦੇ ਬਰਾਬਰ ਸਮਝਣਾ ਚਾਹੀਦਾ ਹੈ, ਕਿਸੇ ਨਾਲ ਬਦਲਾ ਲੈਣ ਵਾਲੀ ਨੀਤੀ ਨਹੀਂ ਅਪਨਾਉਣੀ ਚਾਹੀਦੀ, ਇਸ ਨਾਲ ਵੈਰ ਖਤਮ ਨਹੀਂ ਹੁੰਦੇ ਸਗੋਂ ਵਧਦੇ ਹਨ, ਏਥੋਂ ਤਕ ਕਿ ਕਿਸੇ ਬਹੁਤ ਬੁਰੇ ਆਦਮੀ ਦਾ ਵੀ ਭਲਾ ਕਰਨਾ ਚਾਹੀਦਾ ਹੈ । ਇਹ ਜੋ ਮਾਣਸ ਦੇਹੀ ਬਹੁਤ ਚੰਗੇ ਕਰਮਾਂ ਕਰਕੇ ਪ੍ਰਾਪਤ ਹੋਈ ਹੈ ਇਸ ਨੂੰ ਐਵੇਂ ਨਹੀਂ ਗਵਾ ਦੇਣਾ ਚਾਹੀਦਾ, ਇਸ ਜਗਤ ਸਰਾਂ ਵਿਚੋਂ ਕੁਝ ਖਟ ਕੇ ਜਾਣਾ ਚਾਹੀਦਾ ਹੈ ਅਰਥਾਤ ਇਹੋ ਜਿਹੇ ਕਰਮ ਕਰਨੇ ਚਾਹੀਦੇ ਹਨ ਜਿਸ ਨਾਲ ਆਦਮੀ ਨੂੰ ਦੋਜਕਾਂ ਦੀ ਮਾਰ ਨਾ ਪਏ । ਫਰੀਦ ਜੀ ਰੋਜ਼ ਹੀ ਬਾਣੀ ਉਚਾਰਨ ਕਰਕੇ ਆਪਣੇ ਸ਼ਰਧਾਲੂਆਂ ਨੂੰ ਦੱਸਦੇ ਹਨ ਕਿ ਇਸ ਜਗਤ ਵਿਚ ਆਇਆਂ ਕਿਹੜੇ ਕੰਮ ਕਰਨੇ ਚੰਗੇ, ਮਾੜੇ ਹਨ ਜਿਹਨਾਂ ਦੇ ਕੀਤਿਆਂ ਇਸ ਸਰੀਰ ਨੂੰ ਨਰਕਾਂ ਦੀ ਮਾਰ ਨਹੀਂ ਪੈਂਦੀ, ਉਹਨਾਂ ਦੇ ਕੁਝ ਸਲੋਕ ਵਿਚਾਰ ਗੋਚਰੇ ਹਨ—

ਰਾਗ ਆਸਾ ਸੇਖ ਫਰੀਦ ਜੀ

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
ਜਿੰਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥
ਵਿਸਰਿਆ ਜਿੰਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥
ਤਿਨ੍ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ॥
ਜਿਨ੍ਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥

ਅਰਥਾਤ—ਜਿਨ੍ਹਾਂ ਨੂੰ ਦਿਲੋਂ ਰੱਬ ਨਾਲ ਪਿਆਰ ਹੈ, ਉਹ ਹੀ ਸੱਚੇ ਆਸ਼ਿਕ ਹਨ ਜਿਹਨਾਂ ਦੇ ਮਨ ਵਿਚ ਕੁਝ ਹੋਰ ਤੇ ਮੂੰਹ ਵਿਚੋਂ ਕੁਝ ਹੋਰ ਬੋਲਦੇ ਹਨ ਉਹ ਕੱਚੇ ਹਨ

ਜਿਹੜੇ ਖੁਦਾ ਦੇ ਇੱਸ਼ਕ ਵਿਚ ਰਤੇ ਹਨ, ਉਹ ਹੀ ਰੱਬ ਦੇ ਦਰਸ਼ਨ ਦਿਆਂ ਰੰਗਾਂ ਵਿਚ ਰੰਗੇ ਰਹਿੰਦੇ ਹਨ।

ਐਪਰ ਜਿਹਨਾਂ ਨੇ ਏਥੇ ਆ ਕੇ ਰੱਬ ਦੇ ਨਾਮ ਨੂੰ ਵਿਸਾਰ ਛੱਡਿਆ ਹੈ, ਉਹ ਧਰਤੀ ਤੇ ਇਕ ਪੱਥਰ ਵਾਂਗ ਭਾਰ ਹੀ ਹਨ।

ਜਿਹਨਾਂ ਮਹਾਂ ਪੁਰਖਾਂ ਨੂੰ ਪ੍ਰਭੂ ਨੇ ਆਪਣੇ ਲੜ ਲਾ ਲਿਆ ਹੈ, ਉਹ ਉਸ ਰੱਬ ਦੇ ਸੱਚੇ ਫਕੀਰ ਸਮਝੇ ਜਾਂਦੇ ਹਨ।

ਉਹਨਾਂ ਦੀ ਜਨਮ ਦੇਣ ਵਾਲੀ ਮਾਤਾ ਵੀ ਧੰਨ ਹੁੰਦੀ ਹੈ ਤੇ ਉਹਨਾਂ ਦਾ ਇਸ ਸੰਸਾਰ 'ਚ ਆਉਣਾ ਵੀ ਸਫਲ ਕਿਹਾ ਜਾਂਦਾ ਹੈ।

ਹੇ ਪਾਲਣਹਾਰ ਅਪਾਰ ਅਗੰਮ ਪ੍ਰਭੂ ! ਤੂੰ ਬੇਅੰਤ ਹੈਂ। ਤੇਰਾ ਅੰਤ ਕਿਸੇ ਨਹੀਂ ਪਾਇਆ, ਜੇਕਰ ਤੈਨੂੰ ਕਿਸੇ ਜਾਣ ਲਿਆ। ਇਹ ਸਭ ਕੁਝ ਸਮਝ ਲਿਆ ਹੈ ਤਾਂ ਉਹਨਾਂ ਦੇ ਪੈਰ ਚੁੰਮਦਾ ਹਾਂ। ਹੇ ਜੱਗ ਦੇ ਪਾਲਣਹਾਰ (ਖੁਦਾ) ! ਮੈਂ ਤੇਰੀ ਸ਼ਰਣ ਆਇਆ ਹਾਂ। ਤੂੰ ਬਖਸ਼ਨਹਾਰ ਹੈਂ।

ਮੈਨੂੰ (ਸ਼ੇਖ ਫਰੀਦ ਨੂੰ) ਆਪਣੀ ਬੰਦਗੀ ਦਾ ਖੈਰ ਦੇਹ।

ਇਹ ਸ਼ਬਦ ਫਰੀਦ ਜੀ ਨੇ ਰਾਗ ਆਸਾ ਵਿਚ ਉਚਾਰਿਆ ਹੈ ਤੇ ਇਹ ਸ਼ਬਦ ਰਾਗ ਸੂਹੀ ਵਿਚ ਉਚਾਰ ਕੇ ਉਪਦੇਸ਼ ਦੇਂਦੇ ਹਨ—

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ ਰਹਾਉ ॥
ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ॥
ਦੁਧਾ ਥਣੀ ਨ ਆਵਈ ਫਿਰਿ ਹੋਇ ਨਾ ਮੇਲਾ ॥੨॥
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥
ਹੰਸ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥੩॥੨॥

ਹੇ ਖ਼ੁਦਾ ਦੇ ਪਿਆਰਿਓ, ਜਦੋਂ ਬੇੜਾ ਬੰਨ੍ਹਣ ਦਾ ਵੇਲਾ ਸੀ (ਨਾਮ ਸਿਮਰਨ ਦਾ ਵੇਲਾ, ਉਸ ਖ਼ੁਦਾ ਦੀ ਬੰਦਗੀ ਕਰਨ ਦਾ ਵੇਲਾ) ਤਾਂ ਉਸ ਵਕਤ ਤੂੰ ਬੰਨ੍ਹ ਨਾ ਸਕਿਆ। ਜਦੋਂ ਫਿਰ ਸਮੁੰਦਰ ਭਰ ਕੇ ਕੰਢਿਆਂ ਤਾਈਂ ਹੋਇਆ ਉਛਾਲੇ ਖਾਣ ਲੱਗ ਪਵੇਗਾ (ਤੇਰੇ ਦਿਨ ਆਖੀਰੀ ਆ ਜਾਣਗੇ, ਤੂੰ ਲੰਮਿਆਂ ਸਾਹਾਂ 'ਤੇ ਪਹੁੰਚ ਜਾਵੇਂਗਾ ਉਸ ਵੇਲੇ) ਤਦ ਇਸ ਵਿਚ ਤਰਨਾ ਮੁਸ਼ਕਿਲ ਹੋ ਜਾਵੇਗਾ।

ਹੇ ਭਗਤ ਜਨੋ, ਇਹਨਾਂ ਦਿਲ ਖਿੱਚਵੇਂ ਵਿਸ਼ਿਆਂ ਨੂੰ (ਕਸੁੰਭੇ) ਹੱਥ ਨਾ ਲਾਵੀਂ, ਤੇਰਾ ਹੱਥ ਸੜ ਜਾਵੇਗਾ।

ਇਕ ਤੇ ਜੀਵ ਰੂਪ ਇਸਤਰੀ ਆਪ ਕਮਜ਼ੋਰ ਹੈ, ਦੂਸਰੇ ਸਹੁ (ਪ੍ਰਭੂ) ਦੇ ਬੋਲ ਬੜੇ

ਹੀ ਸਖਤ ਹਨ ।

ਹੇ ਭਾਈ ! ਜਿਸ ਤਰ੍ਹਾਂ ਇਕ ਵਾਰ ਥਣਾਂ ਵਿਚੋਂ ਨਿਕਲਿਆ ਦੁੱਧ ਮੁੜ ਥਣਾਂ ਵਿਚ ਵਾਪਸ ਨਹੀਂ ਜਾ ਸਕਦਾ, ਇਸੇ ਤਰ੍ਹਾਂ ਜੇ ਇਹ ਤੇਰਾ ਮਾਣਸ ਜਨਮ ਲੰਘ ਗਿਆ ਤੇ ਮੁੜ ਕੇ ਤੈਨੂੰ ਇਹ ਖੌਰੇ ਮਿਲਣਾ ਹੈ ਕਿ ਨਹੀਂ ਤੇ ਫਿਰ ਤੇਰਾ ਪ੍ਰਭੂ ਨਾਲ ਮੇਲ ਨਹੀਂ ਹੋਵੇਗਾ।

ਹੇ ਮੇਰੇ ਮਿੱਤਰੋ, ਇਹ ਯਾਦ ਰਖੋ ਕਿ ਪ੍ਰਭੂ ਸਾਨੂੰ ਇਕ ਨਾ ਇਕ ਦਿਨ ਸਭ ਨੂੰ ਮੌਤ ਦਾ ਸੱਦਾ ਦੇ ਕੇ ਬੁਲਾ ਲਵੇਗਾ ।

ਤੇ ਉਸ ਵਕਤ ਸਰੀਰ ਵਿਚੋਂ ਆਤਮਾ ਨਿਕਲ ਕੇ ਤੁਰ ਪਵੇਗੀ ਤੇ ਇਹ ਤੇਰੀ ਮੱਖਣਾਂ ਪਾਲੀ ਦੇਹੀ ਮਿੱਟੀ ਦੀ ਢੇਰੀ ਹੋ ਜਾਵੇਗੀ ।

ਫਿਰ ਸਲੋਕ ਉਚਾਰ ਕੇ ਫਰੀਦ ਜੀ ਆਪਣੇ ਆਪ ਨੂੰ ਕਹਿੰਦੇ ਹਨ—

ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ॥
ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ ॥੩॥

ਇਸ ਦੁਨੀਆਂ ਵਿਚ ਆ ਕੇ ਕੁਝ ਵੀ ਸੁਝਦਾ ਬੁਝਦਾ ਨਹੀਂ, ਕਿਸੇ ਚੰਗੇ ਮਾੜੇ ਕੰਮ ਦੀ ਪਹਿਚਾਣ ਨਹੀਂ (ਮੋਹ, ਮਾਇਆ ਰੂਪੀ ਜੰਜਾਲ ਹੈ) ਇਹ ਇਕ ਗੁੱਝੀ ਅੱਗ ਹੈ । ਇਸ ਤੋਂ ਕਿਸ ਤਰ੍ਹਾਂ ਬਚਿਆ ਜਾਵੇ । ਪਰ ਮੇਰੇ ਸਾਈਂ (ਖੁਦਾ) ਨੇ ਮੇਰੇ 'ਤੇ ਬਹੁਤ ਮਿਹਰ ਕੀਤੀ ਹੈ, ਨਹੀਂ ਤੇ ਮੈਂ ਵੀ ਇਸ ਗੁੱਝੀ ਅੱਗ ਵਿਚ ਸੜਦੇ ਰਹਿਣਾ ਸੀ ।

ਇਸ ਤ੍ਰਿਸ਼ਨਾ ਦੀ ਬਲ ਰਹੀ ਅੱਗ ਅੰਦਰ ਦੁਨੀਆਂ ਦੇ ਬਹੁਤ ਲੋਕ ਸੜ ਰਹੇ ਹਨ, ਕੋਈ ਵਿਰਲਾ ਹੀ ਚੰਗੇ ਭਾਗਾਂ ਵਾਲਾ ਮਨੁਖ ਹੈ ਜਿਸ 'ਤੇ ਪ੍ਰਮਾਤਮਾ ਨੇ ਮਿਹਰ ਕੀਤੀ ਹੈ ਤੇ ਉਹ ਅੱਗ ਵਿਚ ਨਹੀਂ ਸੜਦਾ ।

ਅੱਗੇ ਸਲੋਕ ਉਚਾਰਦੇ ਹਨ—

ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥

ਫਰੀਦ ਜੀ ਆਖਦੇ ਹਨ, ਕਿ ਇਹ ਜੀਵ ਰੂਪੀ ਇਸਤਰੀ ਆਖਦੀ ਹੈ ਜੇਕਰ ਮੈਂ ਇਹ ਜਾਣਦੀ ਕਿ ਮੇਰੇ ਸਵਾਸ ਥੋੜ੍ਹੇ ਹਨ ਤਾਂ ਐਵੇਂ ਇਨ੍ਹਾਂ ਨੂੰ ਨਾ ਗਵਾਉਂਦੀ । ਮੈਂ ਦੁਨੀਆਂ ਦੇ ਭੈੜੇ ਕਰਮ ਕਰਕੇ ਵਿਸ਼ੇ ਵਿਕਾਰਾਂ ਵਿਚ ਪੈ ਕੇ ਇਹ ਸਮਾਂ ਜਿਹੜਾ ਕਿ ਬੜਾ ਕੀਮਤੀ ਸੀ ਨਾ ਗਵਾਉਂਦੀ । ਕਿਤੇ ਮੈਨੂੰ ਜੇਕਰ ਇਹ ਪਤਾ ਲੱਗ ਜਾਂਦਾ ਕਿ ਮੇਰਾ ਪਤੀ (ਪ੍ਰਮਾਤਮਾ) ਬੜਾ ਹੀ ਬੇਪ੍ਰਵਾਹ ਹੈ (ਇਕ ਨਿੱਕੇ ਬਾਲਕ ਵਾਂਗ) ਤਾਂ ਮੈਂ ਏਨਾ ਮਾਣ ਨਾ ਕਰਦੀ (ਅਰਥਾਤ— ਹੰਕਾਰ ਕਰਨਾ ਚੰਗਾ ਨਹੀਂ ਇਹ ਜਿਹੜੇ ਆਦਮੀ ਦੇ ਪੰਜ ਵੈਰੀ ਕਾਮ, ਕ੍ਰੋਧ, ਲੋਭ ਮੋਹ ਤੇ ਹੰਕਾਰ ਹਨ ਇਨ੍ਹਾਂ ਨੂੰ ਆਪਣਾ ਮਿੱਤਰ ਬਣਾ

ਕਿ ਰੱਬ ਦੇ ਦਿੱਤੇ ਹੋਏ ਥੋੜ੍ਹੇ ਜਿਹੇ ਦਿਨ ਐਵੇਂ ਫਜ਼ੂਲ ਕੰਮਾਂ ਵਿਚ ਨਹੀਂ ਗਵਾਉਣੇ ਚਾਹੀਦੇ)

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥੬॥

ਹੇ ਫਰੀਦ ਜੇਕਰ ਤੂੰ ਆਪਣੇ ਆਪ ਨੂੰ ਬਹੁਤ ਹੀ ਸਿਆਣਾ ਸਮਝਦਾ ਹੈਂ ਤਾਂ ਕਿਸੇ ਦੇ ਮਾੜੇ ਕਰਮਾਂ ਦਾ ਲੇਖਾ ਜੋਖਾ ਨਾ ਕਰ। ਤੂੰ ਆਪਣੀ ਬੁਕਲ ਵਿਚ ਹੀ ਝਾਤੀ ਮਾਰ ਕੇ ਵੇਖ ਕਿ ਤੂੰ ਕਿਤੇ ਉਸ ਤੋਂ ਵੀ ਤੇ ਮਾੜਾ ਨਹੀਂ, ਤੇਰਾ ਰੱਬ ਨਾਲ ਕਿੰਨਾ ਕੁ ਪਿਆਰ ਹੈ, ਤੂੰ ਇਸ ਮੋਹ ਮਾਇਆ ਦੇ ਜੰਜ਼ਾਲਾਂ ਦਾ ਤਿਆਗ ਕਰ ਦਿੱਤਾ ਹੈ ਕਿ ਇਹਨਾਂ ਵਿਚ ਹੀ ਫਸਿਆ ਫਿਰ ਰਿਹਾ ਹੈਂ। ਹੇ ਭਗਤੋ, ਕਿਸੇ ਨੂੰ ਬੁਰਾ ਨਹੀਂ ਕਹਿਣਾ ਚਾਹੀਦਾ ਤੇ ਆਪਣੇ ਕਰਮਾਂ ਵੱਲ ਹੀ ਧਿਆਨ ਦੇਣਾ ਚਾਹੀਦਾ ਹੈ, ਕਿਸੇ ਨੂੰ ਭੈੜਾ ਆਖ ਕੇ ਕਿਸੇ ਦੇ ਔਗੁਣਾਂ ਦੀ ਪੰਡ ਸਿਰ 'ਤੇ ਕਿਉਂ ਚੁਕਣੀ ਹੈ।

ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥

ਖ਼ੁਦਾ ਦੀ ਬੰਦਗੀ ਕਰਨ ਲਈ ਫਰੀਦ ਜੀ ਕਹਿੰਦੇ ਹਨ, ਹੇ ਰੱਬ ਦੇ ਪਿਆਰਿਓ ! ਜਿਹਨਾਂ ਨੇ ਕਾਲੇ ਕੇਸਾਂ ਦੇ ਹੁੰਦਿਆਂ ਹੋਇਆਂ ਉਸ ਪ੍ਰਭੂ ਦੀ ਬੰਦਗੀ ਨਹੀਂ ਕੀਤੀ, ਜਵਾਨੀ ਵਿਚ ਪ੍ਰਭੂ ਦੀ ਬੰਦਗੀ ਦਾ ਰਸ ਨਹੀਂ ਮਾਣਿਆਂ ਤਾਂ ਇਹਨਾਂ ਵਿਚੋਂ ਕੋਈ ਵਿਰਲਾ ਹੀ ਹੈ ਜਿਹੜਾ ਬੁਢੇਪਾ ਆਉਣ 'ਤੇ ਧੌਲਿਆਂ ਦੇ ਵੇਲੇ ਉਸ ਪ੍ਰਭੂ ਨੂੰ ਯਾਦ ਕਰਦਾ ਹੈ, ਹੇ ਭਗਤੋ, ਤੁਸੀਂ ਹਰ ਉਮਰ ਵਿਚ ਸੱਚੇ ਦਿਲੋਂ ਰੱਬ ਦੀ ਬੰਦਗੀ ਕਰਕੇ ਵੇਖੋ, ਤੁਹਾਨੂੰ ਉਸ ਵਿਚੋਂ ਨਵਾਂ ਹੀ ਪ੍ਰੇਮ ਮਿਲੇਗਾ।

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ॥੨੩॥

ਫਰੀਦ ਜੀ ਉਪਦੇਸ਼ ਦੇਂਦੇ ਹਨ ਕਿ ਜੋ ਪੁਰਖ ਬੀਜਦਾ ਕਿਕਰ ਹੈ ਤੇ ਚਾਹੁੰਦਾ ਹੈ ਕਿ ਉਸ ਦੇ ਦਰਖਤ ਨੂੰ (ਦਾਖਾਂ) ਅੰਗੂਰ ਲਗਣ ਇਹ ਕਿਸ ਤਰ੍ਹਾਂ ਹੋ ਸਕਦਾ ਹੈ, ਜੋ ਬੀਜੇਗਾ ਸੋ ਹੀ ਕੱਟੇਗਾ। ਇਸ ਤਰ੍ਹਾਂ ਜੇਕਰ ਕੋਈ ਭੇਡਾਂ ਆਦਿ ਦੀ ਉਨ ਲਾਹ ਕੇ ਕਹੇ ਕਿ ਮੈਂ ਰੇਸ਼ਮ ਪਾਉਣਾ ਹੈ ਇਹ ਵੀ ਨਹੀਂ ਹੋ ਸਕਦਾ।

ਅਰਥਾਤ—ਜੇਕਰ ਕੋਈ ਕਰਮ ਮਾੜੇ ਕਰਦਾ ਹੈ ਤੇ ਦਿਲ ਵਿਚ ਉਸ ਦੇ ਫਲ ਚੰਗੇ ਦੀ ਆਸ ਲਾਈ ਬੈਠਾ ਹੈ, ਉਹ ਉਸ ਨੂੰ ਨਹੀਂ ਮਿਲਣਗੇ, ਜਿਹੋ ਜਿਹੇ ਉਹ ਕਰਮ ਕਰੇਗਾ ਤਿਹੋ ਜਿਹਾ ਹੀ ਉਸ ਨੂੰ ਫਲ ਮਿਲੇਗਾ।

ਫਰੀਦਾ ਚਾਰਿ ਗਵਾਇਆ ਹੰਢਿਕੈ ਚਾਰਿ ਗਵਾਇਆ ਸੰਮਿ ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰੇ ਕੰਮਿ ॥੩੮॥

ਦਿਨ ਦੇ ਚਾਰ ਪਹਿਰ ਤੂੰ ਮੋਹ ਤੇ ਲਾਲਚ ਵਾਲੇ ਦੁਨਿਆਵੀ ਕੰਮਾਂ ਵਿਚ ਗਵਾ ਦਿੱਤੇ ਤੇ ਰਾਤ ਦੇ ਚਾਰ ਪਹਿਰ ਤੂੰ ਸੌਂ ਕੇ ਗਵਾ ਲਏ ਨੇ ਜ਼ਰਾ ਜਿੰਨੀ ਵੀ ਰੱਬ ਦੀ ਬੰਦਗੀ ਨਹੀਂ ਕੀਤੀ, ਅੰਤ ਨੂੰ ਜਦੋਂ ਤੇਰੇ ਕੋਲੋਂ ਰੱਬ ਲੇਖਾ ਜੋਖਾ ਮੰਗ ਕੇ ਹਿਸਾਬ ਕਰੇਗਾ ਤਾਂ ਤੈਨੂੰ ਕਹੇਗਾ ਕਿ ਤੂੰ ਕਿਸ ਕੰਮ ਲਈ ਦੁਨੀਆਂ ਵਿਚ ਗਿਆ ਸੀ ।

ਫਰੀਦਾ ਕਰਿ ਦਰਵਾਜੈ ਜਾਇਕੈ ਕਿਉ ਡਿਠੋ ਘੜੀਆਲੁ ॥
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥੩੯॥
ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥
ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥੪੦॥

ਫਰੀਦ ਜੀ ਆਖਦੇ ਹਨ ਹੇ ਭਗਤ ਜਨੋਂ, ਜਿਵੇਂ ਕਿਸੇ ਰਾਜੇ ਦੇ ਦਰਵਾਜ਼ੇ ਉਤੇ ਲੋਹੇ ਦਾ ਘੜਿਆਲ ਤੁਸੀਂ ਵੇਖਿਆ ਹੋਵੇਗਾ, ਉਹ ਇਕ ਨਿਰਦੋਸ਼ਾ ਹੀ ਮਾਰ ਖਾਂਦਾ ਰਹਿੰਦਾ ਹੈ ਤੇ ਅਸੀਂ ਏਨੇ ਦੋਸ਼ੀ ਹਾਂ ਕਈ ਕਰਮ ਭੈੜੇ ਕਰਦੇ ਹਾਂ, ਸਾਨੂੰ ਰੱਬ ਦੇ ਦਰਬਾਰ ਵਿਚ ਸਜਾ ਨਾ ਮਿਲੇਗੀ ? ਉਸ ਮੁਤਾਬਿਕ ਸਾਡਾ ਕੀ ਹਾਲ ਹੋਵੇਗਾ ?

ਜਿਵੇਂ ਘੜਿਆਲ ਨੂੰ ਘੜੀ ਘੜੀ ਤੇ ਪਹਿਰ ਪਿਛੋਂ ਮਾਰ ਪੈਂਦੀ ਹੈ ਇਸ ਤਰ੍ਹਾਂ ਬੰਦੇ ਦੀ ਵੀ ਉਮਰ ਘੜਿਆਲ ਵਾਂਗ ਦੁੱਖਾਂ ਵਿਚ ਬਤੀਤ ਹੁੰਦੀ ਹੈ । ਹੇ ਖੁਦਾ ਦੇ ਬੰਦਿਓ ! ਇਹਨਾਂ ਸਖਤ ਸਜ਼ਾਵਾਂ ਤੋਂ ਤੁਸੀਂ ਤਦ ਹੀ ਬਚ ਸਕਦੇ ਹੋ ਜੇਕਰ ਖੁਦਾ ਦੀ ਬੰਦਗੀ ਕਰੋਗੇ ਤੇ ਚੰਗੇ ਕਰਮ ਕਰੋਗੇ ।

ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥੫੩॥

ਫਰੀਦ ਜੀ ਉਪਦੇਸ਼ ਕਰਦੇ ਹਨ, ਉਹੋ ਤਲਾਬ ਲੱਭੋ ਜਿਸ ਵਿਚੋਂ ਤੁਹਾਨੂੰ ਲੋੜੀਂਦੀ ਚੀਜ਼ ਲੱਭ ਪਵੇ । ਜੇਕਰ ਤੁਸੀਂ ਛਪੜ ਵਿਚ ਹੱਥ ਮਾਰੋਗੇ ਤਾਂ ਚੰਗੀ ਚੀਜ਼ ਲਭਣ ਦੀ ਬਜਾਇ ਤੁਹਾਡੇ ਹੱਥ ਚਿਕੜ ਨਾਲ ਲਿਬੜ ਜਾਣਗੇ । ਅਰਥਾਤ—ਜ਼ਿੰਦਗੀ ਵਿਚ ਹਮੇਸ਼ਾਂ ਚੰਗੀ ਸੰਗਤ ਕਰ, ਤਦ ਹੀ ਤੈਨੂੰ ਲਾਭ ਪ੍ਰਾਪਤ ਹੋਵੇਗਾ ਜੇਕਰ ਤੂੰ ਮਾੜੇ ਬੰਦਿਆਂ ਦੀ ਸੰਗਤ ਕਰੇਂਗਾ ਤਾਂ ਤੇਰੇ ਪੱਲੇ ਬੁਰਿਆਈ ਹੀ ਪਵੇਗੀ ।

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥
ਮਤੁ ਸਰਮਿੰਦਾ ਥੀਵਹੀ ਸਾਈਂ ਦੈ ਦਰਬਾਰਿ ॥੫੯॥

ਫਰੀਦ ਜੀ ਦਾ ਉਪਦੇਸ਼ ਹੈ ਕਿ ਇਸ ਜਗਤ ਵਿਚ ਆ ਕੇ ਚੰਗੇ ਕੰਮ ਕਰਨੇ ਚਾਹੀਦੇ ਹਨ । ਮਤੇ ਪ੍ਰਭੂ ਦੇ ਦਰਬਾਰ ਵਿਚ ਜਾ ਕੇ ਤੈਨੂੰ ਸ਼ਰਮਿੰਦਾ ਹੋਣਾ ਪਵੇ । ਹੇ ਰੱਬ ਦੇ

ਭੇਜੇ ਬੰਦੇ ਤੂੰ ਸਦਾ ਉਹ ਕੰਮ ਹੀ ਨਾ ਕਰ ਕਿ ਤੇਰੀਆਂ ਦੁਨਿਆਵੀ ਲੋੜਾਂ ਹੀ ਪੂਰੀਆਂ ਹੋਣ, ਤੂੰ ਦਸਾਂ ਨੌਹਾਂ ਦੀ ਕਿਰਤ ਕਮਾਈ ਕਰ ਕੇ ਪ੍ਰਭੂ ਦੀ ਹਰ ਵੇਲੇ ਬੰਦਗੀ ਕਰਦਾ ਰਹੁ, ਫਿਰ ਤੈਨੂੰ ਪ੍ਰਭੂ ਦੇ ਦਰਬਾਰ ਵਿਚ ਜਾ ਕੇ ਕਦੇ ਸ਼ਰਮਿੰਦਾ ਨਹੀਂ ਹੋਣਾ ਪਵੇਗਾ।

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥

ਫਰੀਦ ਜੀ ਆਖਦੇ ਹਨ, ਤੂੰ ਆਪਣੇ ਮਨ ਨੂੰ ਮੈਦਾਨ ਵਾਂਗ ਸਾਫ ਤੇ ਪਧਰਾ ਕਰ ਦੇ, ਜਿਸ ਤਰ੍ਹਾਂ ਸਾਫ ਮੈਦਾਨ ਵਿਚ ਟੋਏ, ਉਚੇ ਨੀਵੇਂ ਥਾਂ ਨਹੀਂ ਹੁੰਦੇ। ਜੇਕਰ ਤੂੰ ਆਪਣੇ ਮਨ ਨੂੰ ਸਾਫ ਮੈਦਾਨ ਵਾਂਗ ਕਰ ਲਵੇਂਗਾ, ਉਸ ਵਿਚੋਂ ਸਭ ਭੈੜੇ ਕਰਮ ਬਾਹਰ ਕੱਢ ਦੇਵੇਂਗਾ ਤਾਂ ਤੈਨੂੰ ਫਿਰ ਨਰਕਾਂ ਦੀ ਅੱਗ ਬਿਲਕੁਲ ਨਹੀਂ ਸਾੜੇਗੀ।

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥

ਹੇ ਭਗਤ ਜਨੋਂ, ਕਿਸੇ ਬੁਰੇ ਤੋਂ ਬੁਰੇ ਪੁਰਸ਼ ਦਾ ਵੀ ਭਲਾ ਕਰੋ ਤੇ ਉਸ ਬਾਰੇ ਕਦੇ ਆਪਣੇ ਮਨ ਵਿਚ ਬੁਰਾ ਨਾ ਆਉਣ ਦਿਓ, ਜੇਕਰ ਤੁਸੀਂ ਇਸ ਤਰ੍ਹਾਂ ਕਰੋਗੇ ਤਾਂ ਤੁਹਾਡੇ ਸਰੀਰ ਨੂੰ ਕੋਈ ਰੋਗ ਨਹੀਂ ਲੱਗੇਗਾ ਤੇ ਸਭ ਚੰਗਿਆਈਆਂ ਦਾ ਫਲ ਤੁਹਾਡੀ ਝੋਲੀ ਵਿਚ ਆਣ ਪਵੇਗਾ।

ਅਰਥਾਤ—ਹਰ ਬੁਰੇ ਚੰਗੇ ਆਦਮੀ ਨੂੰ ਖੁਦਾ ਵੇਖ ਰਿਹਾ ਹੈ, ਉਸ ਨੇ ਹਰ ਇਕ ਨੂੰ ਉਸ ਦੇ ਕੀਤੇ ਕਰਮਾਂ ਦਾ ਫਲ ਦੇਣਾ ਹੈ। ਤੂੰ ਕਿਸੇ ਨਾਲ ਬੁਰਾ ਕਮਾ ਕੇ ਆਪਣੇ ਪ੍ਰਭੂ ਅੱਗੇ ਜਵਾਬ ਦੇਹ ਨਾ ਹੋ ਤੇ ਉਸ ਦੀ ਰਜ਼ਾ ਵਿਚ ਰਹੋ।

ਫਰੀਦਾ ਤਿਨ੍ਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥੧੦੬॥

ਫਰੀਦ ਜੀ ਉਪਦੇਸ਼ ਦੇਂਦੇ ਹਨ, ਹੇ ਭਗਤੋ ! ਉਹਨਾਂ ਦੇ ਮੂੰਹ ਡਰਾਉਣੇ ਹਨ ਜਿਨ੍ਹਾਂ ਨੇ ਆਪਣੇ ਖ਼ੁਦਾ ਨੂੰ ਵਿਸਾਰ ਰਖਿਆ ਹੈ। ਉਨ੍ਹਾਂ ਨੂੰ ਏਥੇ ਜਗਤ ਵਿਚ ਵੀ ਬਹੁਤ ਦੁੱਖ ਹਨ, ਅੱਗੇ ਜਾ ਕੇ ਦਰਗਾਹ ਵਿਚ ਵੀ ਕੋਈ ਥਾਂ ਨਹੀਂ ਮਿਲਦੀ ਤੇ ਉਹ ਹਮੇਸ਼ਾਂ ਭਟਕਦੇ ਹੀ ਫਿਰਦੇ ਹਨ।

ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥

ਇਸ ਸੰਸਾਰ ਰੂਪੀ ਤਲਾਬ ਵਿਚ ਇਕ ਜੀਵ ਇਕੱਲਾ ਹੀ ਪੰਛੀ ਹੈ, ਉਸ ਨੂੰ ਫਹੁਣ (ਫੜਣ) ਵਾਲੇ ਪੰਜਾਹ ਨੇ। ਇਹ ਸਰੀਰ ਲਹਿਰਾਂ (ਵਿਸ਼ੇ ਵਿਕਾਰਾਂ) ਵਿਚ ਫਸ ਗਿਆ ਹੈ, ਇਨ੍ਹਾਂ ਵਿਚੋਂ ਨਿਕਲਣ ਵਾਸਤੇ ਸੱਚੇ ਪ੍ਰਭੂ ਦੀ ਹੀ ਆਸ ਹੈ।

ਅਰਥਾਤ—ਇਕ ਆਦਮੀ ਦੁਨੀਆਂ 'ਤੇ ਇਕੱਲਾ ਹੀ ਹੈ ਤੇ ਉਸ ਨੂੰ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਵਰਗੇ ਪੰਜਾਹ ਹੋਰ ਦੁਸ਼ਮਣਾਂ ਨੇ ਫਾਹੀ ਪਾਈ ਹੈ, ਉਹ ਕਿੰਨਾ ਵੀ ਜ਼ੋਰ ਲਗਾਵੇ ਤਾਂ ਨਹੀਂ ਨਿਕਲ ਸਕਦਾ, ਜੇਕਰ ਉਸ ਨੂੰ ਖ਼ੁਦਾ ਦਾ ਆਸਰਾ ਨਾ ਹੋਵੇ।

ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹੀ ਮਾਣਕ ਸਭ ਅਮੋਲਵੇ ॥੧੨੯॥

ਹੇ ਬੰਦੇ, ਤੂੰ ਕਿਸੇ ਨੂੰ ਵੀ ਫਿੱਕਾ ਬੋਲ ਨਾ ਬੋਲ ਕਿਉਂਕਿ ਇਹਨਾਂ ਸਭਨਾ ਵਿਚ ਸੱਚਾ ਮਾਲਕ ਵਸ ਰਿਹਾ ਹੈ। ਤੂੰ ਉਸ ਦਾ ਦਿਲ ਦੁੱਖਾ ਕੇ ਉਸ ਪ੍ਰਭੂ ਦੇ ਦਿਲ ਨੂੰ ਨਾ ਦੁਖਾ। ਇਸ ਕਰਕੇ ਕਿਸੇ ਦਾ ਵੀ ਹਿਰਦਾ ਨਾ ਢਾਹ, ਇਹ ਸਾਰੇ ਹਿਰਦੇ ਅਮੋਲ ਹਨ ਜਿਹਨਾਂ ਦਾ ਇਸ ਸੰਸਾਰ 'ਤੇ ਕੋਈ ਮੁੱਲ ਨਹੀਂ ਹੈ। ਤੈਨੂੰ ਜੇ ਕੋਈ ਫਿੱਕਾ ਬੋਲ ਜਾਂ ਮੰਦਾ ਸ਼ਬਦ ਕਹਿ ਗਿਆ ਹੈ ਤਾਂ ਉਸ ਦੇ ਉਲਟ ਤੂੰ ਉਸ ਨੂੰ ਕੁਝ ਕਹਿ ਕੇ ਆਪ ਪਾਪੀ ਨਾ ਬਣ।

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥੧੩੦॥

ਹੇ ਜਗਿਆਸੂ ਜਨੋ, ਸਾਰੇ ਜੀਵਾਂ ਦੇ ਮਨ ਮੋਤੀ ਰੂਪੀ ਹੀ ਹਨ, ਤੂੰ ਇਹਨਾ ਨੂੰ ਬਿਲਕੁਲ ਨਾ ਦੁਖਾ। ਜੇਕਰ ਤੈਨੂੰ ਆਪਣੇ ਪਿਆਰੇ (ਖ਼ੁਦਾ) ਦੇ ਮਿਲਣ ਦੀ ਇਕ (ਤਾਂਘ) ਹੈ ਤਾਂ ਕਿਸੇ ਦਾ ਵੀ ਹਿਰਦਾ ਨਾ ਦੁਖਾ ਕਿਉਂਕਿ ਹਰ ਇਕ ਹਿਰਦੇ ਵਿਚ ਰੱਬ ਆਪ ਵਸ ਰਿਹਾ ਹੈ।

ਇਸ ਤਰ੍ਹਾਂ ਫਰੀਦ ਜੀ ਨੂੰ ਜਦੋਂ ਵੀਹ ਕੁ ਸਾਲ ਹਾਂਸੀ ਵਿਚ ਰਹਿੰਦਿਆਂ ਹੋ ਗਏ, ਉਨ੍ਹਾਂ ਨੇ ਇਸਲਾਮ ਦਾ ਵੀ ਬਹੁਤ ਪ੍ਰਚਾਰ ਕੀਤਾ, ਰੱਬੀ ਬਾਣੀ ਤੇ ਖ਼ੁਦਾ ਦੀ ਬੰਦਗੀ ਕਰਨ ਦਾ ਵੀ ਉਪਦੇਸ਼ ਦਿੱਤਾ। ਫਰੀਦ ਜੀ ਨੇ ਸੋਚਿਆ ਕਿ ਉਨ੍ਹਾਂ ਦੇ ਮੁਰਸ਼ਦ ਦਾ ਕਹਿਣਾ ਸੀ ਕਿ ਇਸਲਾਮ ਮਤ ਨੂੰ ਵੱਧ ਤੋਂ ਵੱਧ ਫੈਲਾਉਣਾ, ਇਸ ਗੱਲ ਨੂੰ ਮੁਖ ਰਖ ਕੇ ਉਨ੍ਹਾਂ ਨੇ ਸੋਚਿਆ ਕਿ ਏਥੇ (ਹਾਂਸੀ) ਇਸਲਾਮੀ ਪ੍ਰਚਾਰ ਤੇ ਹੁਣ ਮੇਰੇ ਚੇਲੇ ਵੀ ਕਰ ਸਕਦੇ ਹਨ, ਮੈਂ ਕਿਸੇ ਹੋਰ ਥਾਂ ਜਾ ਕੇ ਇਸਲਾਮ ਦਾ ਪ੍ਰਚਾਰ ਕਰਾਂ ਤਾਂ ਉਨ੍ਹਾਂ ਦੇ ਦਿਲ ਵਿਚ ਖਿਆਲ ਆਇਆ ਕਿ ਮੈਂ ਆਪਣਾ ਡੇਰਾ ਮੁਲਤਾਨ ਵਿਚ ਲੈ ਜਾਵਾਂ। ਫਰੀਦ ਜੀ ਨੇ ਆਪਣੇ ਸਾਰੇ ਪਰਿਵਾਰ ਨੂੰ ਅਜੇ ਹਾਂਸੀ ਹੀ ਰਹਿਣ ਦਿੱਤਾ ਤੇ ਉਥੋਂ ਦਾ ਪ੍ਰਬੰਧ ਇਕ ਸਿਆਣੇ ਚੇਲੇ ਦੇ ਸਪੁਰਦ ਕਰਕੇ ਆਪ ਆਪਣੇ ਨਾਲ ਇਕ ਦੋ ਚੇਲੇ ਲੈ ਕੇ ਉਥੋਂ ਤੁਰਨ ਦੀ ਤਿਆਰੀ ਕਰ ਲਈ। ਹਾਂਸੀ ਦੇ ਸਭ ਲੋਕਾਂ ਫਰੀਦ ਜੀ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਕਿ ਤੁਸੀਂ ਏਥੋਂ ਨਾ ਜਾਉ, ਸਾਡੇ ਤੋਂ ਤੁਹਾਡਾ ਵਿਛੋੜਾ ਨਹੀਂ ਸਹਾਰਿਆ ਜਾਵੇਗਾ

ਪਰ ਬਾਬਾ ਜੀ ਨੇ ਸਭ ਨੂੰ ਧੀਰਜ ਦੇ ਕੇ ਕਿਹਾ, ਭਗਤ ਜਨੋਂ ! ਖੁਦਾ ਦੀ ਬੰਦਗੀ ਕਰੋ ਨੀਅਤ ਸਾਫ ਰਖੋ ਕਿਸੇ ਬੁਰੇ ਦਾ ਵੀ ਬੁਰਾ ਨਾ ਕਰੋ, ਮੈਂ ਤੇ ਕੀ ਖੁਦਾ ਵੀ ਇਹੋ ਜਿਹੇ ਕਰਮ ਕਰਨ ਵਾਲਿਆਂ 'ਤੇ ਖੁਸ ਹੋ ਕੇ ਆਪ ਮਿਲਣ ਆ ਜਾਂਦਾ ਹੈ । ਤੇ ਸਭ ਨੂੰ ਸੱਚ ਦਾ ਉਪਦੇਸ਼ ਤੇ ਆਸ਼ੀਰਵਾਦ ਦੇ ਕੇ ਹਾਂਸੀ ਤੋਂ ਚਲ ਪਏ ।

ਕਾਂਡ ਚੁਤਾਲੀਵਾਂ

## ਫਰੀਦ ਜੀ ਨੇ ਹਾਂਸੀ ਤੋਂ ਮੁਲਤਾਨ ਨੂੰ ਜਾਣਾ

ਬਾਬਾ ਫਰੀਦ ਜੀ ਹਾਂਸੀ ਦਾ ਪ੍ਰਬੰਧ ਆਪਣਿਆਂ ਚੇਲਿਆਂ ਦੇ ਸਪੁਰਦ ਕਰਕੇ ਆਪਣੇ ਪਰਿਵਾਰ ਨੂੰ ਹਾਂਸੀ ਹੀ ਛੱਡ ਕੇ ਆਪਣੇ ਨਾਲ ਇਕ ਦੋ ਚੇਲੇ ਲੈ ਕੇ ਮੁਲਤਾਨ ਨੂੰ ਚਲ ਪਏ । ਹਾਂਸੀ ਤੋਂ ਮੁਲਤਾਨ ਦਾ ਰਸਤਾ ਬਹੁਤ ਉਜਾੜ ਵਾਲਾ ਸੀ । ਜਿਥੇ ਵੀ ਰਾਤ ਪੈ ਜਾਂਦੀ ਫਰੀਦ ਜੀ ਆਪਣੇ ਚੇਲਿਆਂ ਨਾਲ ਉਸੇ ਪਿੰਡ ਠਹਿਰ ਜਾਂਦੇ ਤੇ ਅਗਲੀ ਸਵੇਰ ਉਥੋਂ ਅੱਗੇ ਚਲ ਪੈਂਦੇ । ਇਸ ਤਰ੍ਹਾਂ ਫਰੀਦ ਜੀ ਰਸਤੇ ਵਿਚ ਆਉਂਦੇ ਹਰ ਇਕ ਪਿੰਡ ਵਿਚ ਸੂਫੀ ਮਤ ਦੇ ਫਕੀਰਾਂ ਦਾ ਇਸਲਾਮੀ ਪ੍ਰਚਾਰ ਕਰਦੇ ਅੱਗੇ ਤੁਰੇ ਜਾਂਦੇ । ਰਸਤੇ ਵਿਚ ਸਭ ਪਿੰਡਾਂ ਦੇ ਲੋਕ ਬਾਬਾ ਫਰੀਦ ਜੀ ਨੂੰ ਦਰਵੇਸ਼ ਜਾਣ ਕੇ ਬਹੁਤ ਸਤਿਕਾਰ ਕਰਦੇ ।

ਕਾਂਡ ਪੰਜਤਾਲੀਵਾਂ

## ਫਰੀਦ ਜੀ ਦੀ ਗੋਦੜੀ ਨੇ ਬੋਲਣਾ

ਜਦੋਂ ਬਾਬਾ ਫਰੀਦ ਜੀ ਆਪਣੇ ਸਾਥੀਆਂ ਸਮੇਤ (ਹੁਣ ਦੇ ਫਰੀਦਕੋਟ ਤੋਂ ਦੋ ਮੀਲ ਪਿਛੇ) ਸਤਲੁਜ ਦੇ ਇਲਾਕੇ ਵਿਚ ਆਏ ਤਾਂ ਉਥੇ ਇਕ ਦਰਖਤ ਥੱਲੇ ਸਾਹ ਲੈਣ ਲਈ ਬੈਠ ਗਏ । ਉਨ੍ਹਾਂ ਨੇ ਆਪਣੀ ਗੋਦੜੀ ਲਾਹ ਕੇ ਉਸ ਦਰਖਤ ਨਾਲ ਟੰਗ ਦਿੱਤੀ ਕਿ ਜਦੋਂ ਜਾਵਾਂਗੇ ਤਾਂ ਇਸ ਨੂੰ ਲੈ ਲਵਾਂਗੇ । ਉਸ ਵੇਲੇ ਦਰਖਤ ਉਤੇ ਟੰਗੀ ਹੋਈ ਗੋਦੜੀ ਹੰਕਾਰ ਵਿਚ ਆ ਗਈ ਤੇ ਬੋਲੀ, 'ਹੇ ਫਰੀਦ, ਤੂੰ ਮੈਨੂੰ ਲਾਹ ਕੇ ਇਸ ਦਰਖਤ ਉਤੇ ਟੰਗ ਦਿੱਤਾ ਹੈ ਪਰ ਤੂੰ ਇਹ ਸਭ ਕੁਝ ਭੁੱਲ ਗਿਆ ਹੈਂ ਕਿ ਇਹ ਜੋ ਤੇਰਾ ਏਨਾ ਮਾਣ ਤੇ ਸਤਿਕਾਰ ਲੋਕ ਕਰਦੇ ਹਨ ਇਹ ਸਭ ਮੇਰੇ ਕਰਕੇ ਹੀ ਹੈ, ਜੇਕਰ ਮੈਂ ਨਾ ਹੋਵਾਂ ਤਾਂ ਤੈਨੂੰ ਕੋਈ ਪੁੱਛੇਗਾ ਹੀ ਨਹੀਂ ।' ਫਰੀਦ ਜੀ ਨੇ ਕਿਹਾ, 'ਤੈਨੂੰ ਆਪਣੇ ਆਪ 'ਤੇ ਏਨਾ ਹੰਕਾਰ ਹੋ ਗਿਆ ਹੈ ?'

'ਮਾਣ ਨਹੀਂ ਇਹ ਇਕ ਹਕੀਕਤ ਹੈ, ਮੇਰੇ ਤੋਂ ਬਿਨਾਂ ਤੂੰ ਇਕ ਆਮ ਆਦਮੀ ਹੀ ਲਗੇਂਗਾ ।'

'ਅੱਛਾ ! ਜੇਕਰ ਤੈਨੂੰ ਏਨਾ ਹੀ ਹੰਕਾਰ ਹੋ ਗਿਆ ਹੈ ਤਾਂ ਮੈਂ ਤੈਨੂੰ ਹੁਣ ਨਹੀਂ

ਖੜਾਂਗਾ ਤੇ ਤੂੰ ਏਥੇ ਹੀ ਟੰਗੀ ਰਹੇਂਗੀ, ਕੁਝ ਹੀ ਸਮੇਂ ਵਿਚ ਤੂੰ ਰੂੰ ਵਾਂਗ ਤੂੰਬਾ ਤੂੰਬਾ ਹੋ ਜਾਵੇਂਗੀ।'

ਫਰੀਦ ਜੀ ਗੋਦੜੀ ਨੂੰ ਉਥੇ ਦਰਖਤ ਨਾਲ ਹੀ ਟੰਗੀ ਛੱਡ ਕੇ ਆਪਣੇ ਸਾਥੀਆਂ ਸਮੇਤ ਅੱਗੇ ਤੁਰ ਪਏ ਤਾਂ ਕੁਝ ਚਿਰ ਮਗਰੋਂ ਵਾਗੀ ਮੁੰਡੇ ਮੱਝਾਂ ਚਾਰਦੇ ਚਾਰਦੇ ਉਸ ਦਰਖਤ ਥੱਲੇ ਆ ਗਏ। ਉਨ੍ਹਾਂ ਨੇ ਉਹ ਟੰਗੀ ਹੋਈ ਗੋਦੜੀ ਲਾਹ ਕੇ ਇਕ ਗੋਲ ਖਿਦੋ ਬਣਾ ਦਿੱਤਾ ਤੇ ਉਸ ਨਾਲ ਖਿਦੋ ਖੂੰਡੀ ਖੇਡਣ ਲੱਗ ਪਏ। ਉਹ ਗੋਦੜੀ ਦੇ ਬਣਾਏ ਖਿਦੋ ਨਾਲ ਕਾਫੀ ਚਿਰ ਖੇਡਦੇ ਰਹੇ ਤੇ ਫਰੀਦ ਜੀ ਦੇ ਕਹੇ ਬੋਲਾਂ ਅਨੁਸਾਰ ਉਨ੍ਹਾਂ ਨੇ ਉਸ ਗੋਦੜੀ ਦਾ ਤੂੰਬਾ-੨ ਉਡਾ ਕੇ ਰਖ ਦਿੱਤਾ। ਜਿਸ ਗੋਦੜੀ ਨੇ ਕੁਝ ਚਿਰ ਪਹਿਲਾਂ ਬਿਨਾਂ ਸੋਚੇ ਸਮਝੇ ਇਕ ਰੱਬ ਦੇ ਪਿਆਰੇ ਨੂੰ ਹੰਕਾਰ ਵਿਚ ਆ ਕੇ ਇਹ ਕਿਹਾ ਸੀ ਲੋਕ ਤੇਰਾ ਸਤਿਕਾਰ ਸਿਰਫ ਮੇਰੇ ਕਰਕੇ ਹੀ ਕਰਦੇ ਹਨ, ਉਸ ਦਾ ਨਾਮੋ ਨਿਸ਼ਾਨ ਨਾ ਰਹਿ ਗਿਆ। ਉਸ ਕਮਲੀ ਨੂੰ ਇਹ ਸਮਝ ਨਾ ਆਈ ਕਿ ਮੈਂ ਇਕ ਕਰਾਮਾਤੀ ਸੂਫੀ ਫਕੀਰ ਕੋਲ ਰਹਿ ਰਹੀ ਹਾਂ। ਇਸ ਕਰਕੇ ਮੇਰਾ ਵੀ ਲੋਕ ਸਤਿਕਾਰ ਕਰਦੇ ਹਨ, ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

ਮ: ੫ ॥ ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥

ਜਿਹਨਾਂ ਨੂੰ ਆਪਣੀ ਕਿਸੇ ਚੀਜ਼ ਦਾ ਮਾਣ ਹੈ, ਉਹ ਇਸ ਜਗ ਤੋਂ ਇਸ ਤਰ੍ਹਾਂ ਵਾਂਜੇ ਚਲੇ ਜਾਂਦੇ ਹਨ ਜਿਵੇਂ ਮੀਂਹ ਪੈਣ 'ਤੇ ਉੱਚੇ ਟਿੱਬੇ (ਥਾਂ) ਸੁੱਕੇ ਰਹਿ ਜਾਂਦੇ ਹਨ।

ਕਾਂਡ ਛਿਆਲੀਵਾਂ

## ਫਰੀਦ ਜੀ ਨੇ ਰੱਬੀ ਕਰਾਮਾਤ ਵਿਖਾਉਣੀ

ਫਰੀਦ ਜੀ ਆਪਣੇ ਸਾਥੀਆਂ ਸਮੇਤ ਸਤਲੁਜ ਦੇ ਇਲਾਕੇ ਪੰਜਾਬ਼ ਦੇ ਦੱਖਣੀ ਭਾਗ ਵਿਚੋਂ ਦੀ ਲੰਘ ਰਹੇ ਸਨ ਕਿ ਰਸਤੇ ਵਿਚ ਇਕ ਕਿਲ੍ਹੇ (ਹੁਣ ਦੇ ਫਰੀਦ ਕੋਟ) ਦੀ ਉਸਾਰੀ ਹੋ ਰਹੀ ਸੀ ਤੇ ਉਥੋਂ ਦਾ ਹਾਕਮ ਹਰ ਇਕ ਲੰਘਦੇ ਰਾਹੀ ਨੂੰ ਜ਼ਬਰਦਸਤੀ ਟੋਕਰੀ ਚੁਕਣ ਲਈ (ਜਿਸ ਨਾਲ ਮਿੱਟੀ ਕਿਲ੍ਹੇ ਦੀ ਕੰਧ ਵਿਚ ਪੈ ਰਹੀ ਸੀ) ਲਾ ਲੈਂਦਾ। ਜਦੋਂ ਬਾਬਾ ਫਰੀਦ ਜੀ ਉਥੋਂ ਦੀ ਲੰਘ ਰਹੇ ਸਨ ਤਾਂ ਉਹਨਾਂ ਨੂੰ ਵੀ ਸਾਥੀ ਫਕੀਰਾਂ ਸਮੇਤ ਟੋਕਰੀਆਂ ਫੜਾ ਕੇ ਮਿੱਟੀ ਚੁਕਣ ਲਈ ਲਾ ਦਿੱਤਾ। ਫਰੀਦ ਜੀ ਵੀ ਹੋਰਨਾਂ ਵਾਂਗ ਹੀ ਮਿੱਟੀ ਦੀਆਂ ਟੋਕਰੀਆਂ ਚੁਕ ਚੁਕ ਕੇ ਲਈ ਆ ਰਹੇ ਸਨ। ਜਦੋਂ ਕੋਈ ਟੋਕਰੀ ਚੁਕੀ ਆ ਰਿਹਾ ਆਦਮੀ ਥਕੇਵੇਂ ਕਾਰਨ ਜ਼ਰਾ ਵੀ ਸਹਿਜੇ ਤੁਰਦਾ ਤਾਂ ਜਿਸ ਦੀ ਨਿਗਰਾਨੀ ਵਿਚ ਕਿਲ੍ਹਾ ਬਣ ਰਿਹਾ ਸੀ, ਉਹ ਹਾਕਮ ਉਸ ਨੂੰ ਬੈਂਤ ਦੀ ਸੋਟੀ ਮਾਰ ਕੇ ਛੇਤੀ ਤੁਰਨ ਲਈ ਕਹਿੰਦਾ।

ਬੇਦੋਸ਼ੇ ਆਦਮੀਆਂ ਦੀਆਂ ਰੂਹਾਂ ਰੋ ਰੋ ਕੇ ਰੱਬ ਦੇ ਦਰ 'ਤੇ ਫਰਿਆਦਾਂ ਕਰਦੀਆਂ। ਇਨ੍ਹਾਂ ਸਾਰੇ ਟੋਕਰੀ ਢੋਣ ਵਾਲਿਆਂ ਵਿਚ ਇਕ ਰੱਬ ਦਾ ਪਿਆਰਾ ਹੋਰ ਵੀ ਟੋਕਰੀ ਨਾਲ ਮਿੱਟੀ ਢੋ ਰਿਹਾ ਸੀ ਜਦੋਂ ਉਹ ਟੋਕਰੀ ਵਾਲੀ ਮਿੱਟੀ ਸੁਟ ਕੇ ਵਾਪਸ ਆ ਰਿਹਾ ਸੀ ਤਾਂ ਉਸ ਨੇ ਕੀ ਵੇਖਿਆ ਕਿ ਬਾਬਾ ਫਰੀਦ ਜੀ ਦੀ ਮਿੱਟੀ ਵਾਲੀ ਟੋਕਰੀ ਉਨ੍ਹਾਂ ਦੇ ਸਿਰ ਤੋਂ ਕਾਫੀ ਉੱਚੀ ਕੁਦਰਤੀ ਤਾਕਤ ਨਾਲ ਉਪਰ ਉਪਰ ਆਪ ਹੀ ਉੱਡਦੀ ਆ ਰਹੀ ਸੀ ਕਿ ਉਧਰ ਅਚਾਨਕ ਰੌਲਾ ਪੈ ਗਿਆ ਕਿ ਬਣ ਰਹੇ ਕਿਲ੍ਹੇ ਦੀ ਕੰਧ ਪਾਟ ਕੇ ਸਾਰੀ ਮਿੱਟੀ ਇਕ ਪਾਸੇ ਖਿਲਰ ਗਈ ਹੈ। ਕਿਲ੍ਹਾ ਤਿਆਰ ਕਰਵਾਉਣ ਵਾਲਾ ਰਾਜਾ ਉਸੇ ਵਕਤ ਮੌਕਾ ਵੇਖਣ ਆ ਗਿਆ ਤਾਂ ਉਸ ਰੱਬ ਦੇ ਪਿਆਰੇ ਨੇ ਜਿਸ ਨੇ ਬਾਬਾ ਫਰੀਦ ਜੀ ਦੀ ਰੱਬੀ ਕਰਾਮਾਤ ਦੇਖੀ ਸੀ, ਜਾ ਕੇ ਰਾਜੇ ਨੂੰ ਕਿਹਾ, 'ਮਹਾਰਾਜ ਜੀ, ਇਹ ਤੁਹਾਡਾ ਕਿਲ੍ਹਾ ਕਦੀ ਵੀ ਪੂਰਾ ਨਹੀਂ ਬਣ ਸਕੇਗਾ।' ਤੂੰ ਕੌਣ ਹੈਂ ਏਨੀ ਗੱਲ ਆਖਣ ਵਾਲਾ ਕਿ ਕਿਲ੍ਹਾ ਨਹੀਂ ਬਣ ਸਕੇਗਾ ?'

ਮਹਾਰਾਜ ਜੀ ! ਮੈਂ ਵੀ ਇਕ ਖੁਦਾ ਦਾ ਬੰਦਾ ਹਾਂ, ਇਹ ਮੈਂ ਮੰਨਦਾ ਹਾਂ ਕਿ ਤੁਸੀਂ ਏਥੋਂ ਦੇ ਰਾਜੇ ਹੋ ਤੇ ਜੋ ਚਾਹੋ ਉਹ ਕਰਵਾ ਸਕਦੇ ਹੋ, ਪਰ ਜਿਸ ਤਰ੍ਹਾਂ ਇਹ ਤੁਹਾਡਾ ਕੰਮ ਹੋ ਰਿਹਾ ਹੈ, ਇਸ ਤਰੀਕੇ ਨਾਲ ਇਹ ਤੁਹਾਡਾ ਕਿਲ੍ਹਾ ਪੂਰਾ ਨਹੀਂ ਹੋ ਸਕੇਗਾ।

ਮਾਮੂਲੀ ਆਦਮੀ ਦੇ ਦੁਬਾਰਾ ਇਹ ਲਫ਼ਜ਼ ਸੁਣ ਕੇ ਰਾਜੇ ਨੂੰ ਬੜਾ ਗੁੱਸਾ ਚੜ੍ਹਿਆ ਤੇ ਰੋਅਬ ਨਾਲ ਪੁੱਛਣ ਲੱਗਾ, 'ਕਿਉਂ ਕੀ ਗੱਲ ਇਹ ਕਿਲ੍ਹਾ ਕਿਉਂ ਪੂਰਾ ਨਹੀਂ ਬਣ ਸਕੇਗਾ ?'

'ਮਹਾਰਾਜ, ਤੁਹਾਡੇ ਕਿਲ੍ਹੇ ਨੂੰ ਬਨਵਾਉਣ ਵਾਲੇ ਅਫਸਰ ਆਦਮੀ ਦੀ ਪਰਖ ਨਹੀਂ ਕਰਦੇ, ਉਹ ਰੱਬ ਦੇ ਕਰਾਮਾਤੀ ਤੇ ਪਹੁੰਚੇ ਹੋਏ ਫਕੀਰਾਂ ਦਾ ਵੀ ਸਤਿਕਾਰ ਨਹੀਂ ਕਰਦੇ।'

'ਪਹੁੰਚੇ ਹੋਏ ਫਕੀਰ ਤੋਂ ਤੇਰਾ ਕੀ ਮਤਲਬ ਹੈ ?' ਰਾਜੇ ਨੇ ਗੁੱਸੇ ਨਾਲ ਕਿਹਾ।

ਏਨੇ ਚਿਰ ਨੂੰ ਫਰੀਦ ਜੀ ਮਿੱਟੀ ਦੀ ਟੋਕਰੀ ਚੁੱਕ ਕੇ ਉਸ ਥਾਂ ਲਾਗੇ ਆ ਗਏ ਜਿਥੇ ਰਾਜੇ ਤੇ ਆਦਮੀ ਵਿਚਕਾਰ ਆਪਸ ਵਿਚ ਗੱਲ ਬਾਤ ਹੋ ਰਹੀ ਸੀ, ਉਸ ਆਦਮੀ ਨੇ ਫਰੀਦ ਜੀ ਵੱਲ ਇਸ਼ਾਰਾ ਕਰਕੇ ਕਿਹਾ, 'ਮਹਾਰਾਜ ! ਇਸ ਰੱਬੀ ਫਕੀਰ ਵੱਲ ਵੇਖੋ ਕਿ ਮਿੱਟੀ ਵਾਲੀ ਟੋਕਰੀ ਕਰਾਮਾਤ ਨਾਲ ਸਿਰ ਤੋਂ ਕਿੰਨੀ ਉਚੀ ਆਪੇ ਹੀ ਉਡਦੀ ਆ ਰਹੀ ਹੈ।'

ਇਹ ਵੇਖ ਕੇ ਰਾਜੇ ਦੇ ਹਨੇਰੇ ਮਨ ਅੰਦਰ ਗਿਆਨ ਹੋਇਆ, ਰੱਬੀ ਨੂਰ ਅੰਦਰ ਵਿਖਾਈ ਦਿੱਤਾ ਤੇ ਲੋਕਾਂ 'ਤੇ ਕੀਤੇ ਜ਼ੁਲਮਾਂ ਦਾ ਅਹਿਸਾਸ ਹੋਣ ਲੱਗਾ।

ਸੋਚਾਂ ਵਿਚ ਡੁਬੇ ਰਾਜੇ ਨੂੰ ਫਿਰ ਉਸ ਆਦਮੀ ਨੇ ਕਿਹਾ,

'ਮਹਾਰਾਜ, ਇਨ੍ਹਾਂ ਰੱਬੀ ਫਕੀਰਾਂ ਦੇ ਦਿਲ ਦੁਖੀ ਹੋ ਕੇ ਜਦੋਂ ਆਪਣੇ ਮਾਲਿਕ ਦੇ

ਦਰਬਾਰ ਵਿਚ ਪੁਕਾਰ ਕਰਦੇ ਹੋਣਗੇ ਤੇ ਕੀ ਉਤੇ ਸਭ ਕੁਝ ਵੇਖ ਰਿਹਾ ਖੁਦਾ ਆਪਣੇ ਭਗਤਾਂ ਦੀ ਫਰਿਆਦ ਨਾ ਸੁਣਦਾ ਹੋਵੇਗਾ ! ਮੈਂ ਤਦ ਹੀ ਕਹਿ ਰਿਹਾ ਹਾਂ ਕਿ ਮਹਾਰਾਜ, ਤੁਸੀਂ ਏਥੋਂ ਦੀ ਪਰਜਾ ਦੇ ਮਾਲਿਕ ਹੋ ਤੇ ਮੈਨੂੰ ਬੇਸ਼ਕ ਮਰਵਾ ਵੀ ਸਕਦੇ ਹੋ ਪਰ ਮੈਂ ਸੱਚ ਬੋਲਣੋ ਕਦੇ ਨਹੀਂ ਡਰਾਂਗਾ, ਜੇਕਰ ਤੁਸੀਂ ਇਸ ਤਰ੍ਹਾਂ ਹੀ ਕੰਮ ਕਰਵਾਉਗੇ ਤਾਂ ਇਹ ਕਿਲ੍ਹਾ ਕਦੇ ਨਹੀਂ ਬਣ ਸਕੇਗਾ ।'

ਹੰਕਾਰੀ ਰਾਜੇ ਨੂੰ ਉਸ ਆਦਮੀ ਦੀਆਂ ਗੱਲਾਂ ਨੇ ਗਿਆਨ ਕਰਾ ਦਿੱਤਾ । ਝਟ ਹੀ ਗਰੂਰ ਦਿਲ ਵਿਚੋਂ ਕਿਸੇ ਪਾਸੇ ਚਲੇ ਗਿਆ । ਏਨੇ ਚਿਰ ਨੂੰ ਬਾਬਾ ਫਰੀਦ ਜੀ ਵੀ ਮਿੱਟੀ ਸੁਟ ਕੇ ਆ ਰਹੇ ਸਨ ਤੇ ਖਾਲੀ ਟੋਕਰੀ ਅੱਗੇ ਵਾਂਗ ਹੀ ਸਿਰ ਤੋਂ ਕਾਫੀ ਉੱਚੀ ਆ ਰਹੀ ਸੀ, ਜਦੋਂ ਫਰੀਦ ਜੀ ਰਾਜੇ ਦੇ ਕੋਲ ਆਏ ਤਾਂ ਰਾਜਾ ਫਰੀਦ ਜੀ ਦਿਆਂ ਚਰਣਾਂ 'ਤੇ ਡਿੱਗ ਪਿਆ ਤੇ ਕਹਿਣ ਲੱਗਾ, 'ਸਾਈਂ ਜੀ ! ਮੈਨੂੰ ਮਾਫ ਕਰ ਦਿਓ, ਮੇਰੇ ਆਦਮੀਆਂ ਕੋਲੋਂ ਬਹੁਤ ਗਲਤੀ ਹੋਈ ਜੋ ਤੁਹਾਡੇ ਦਰਵੇਸ਼ ਨੂੰ ਟੋਕਰੀ ਢੋਣ ਲਈ ਲਾ ਦਿੱਤਾ ।'

ਫਰੀਦ ਜੀ ਨੇ ਰਾਜੇ ਨੂੰ ਆਪਣੇ ਪੈਰਾਂ ਤੋਂ ਉਠਾ ਕੇ ਕਿਹਾ, 'ਹੇ ਖੁਦਾ ਦੇ ਬਣਾ ਕੇ ਭੇਜੇ ਹੋਏ ਬਾਦਸ਼ਾਹ, ਕੀ ਤੂੰ ਦਿਲ ਵਿਚ ਇਹ ਸਮਝੀ ਬੈਠਾ ਹੈਂ ਕਿ ਤੂੰ ਸਦਾ ਵਾਸਤੇ ਏਥੇ ਬਾਦਸ਼ਾਹ ਹੀ ਬਣਿਆ ਰਹੇਂਗਾ ਤੇ ਪ੍ਰਜਾ ਉਪਰ ਆਪਣੀ ਮਨ ਮਾਨੀ ਦਾ ਹੁਕਮ ਚਲਾ ਕੇ ਮਨ ਆਇਆ ਜ਼ੁਲਮ ਕਰਦਾ ਰਹੇਂਗਾ ?' ਕੀ ਜਿਹੜੇ ਰੱਬ ਦੇ ਬੰਦੇ ਕਿਸੇ ਕੰਮ ਜਾ ਰਹੇ ਸਨ ਤੇ ਤੇਰਿਆਂ ਬੰਦਿਆਂ ਨੇ ਉਹਨਾਂ ਨੂੰ ਜ਼ਬਰਨ ਫੜ ਕੇ ਕੰਮ ਉਪਰ ਲਾਇਆ ਹੈ ਕੀ ਤੂੰ ਕਦੇ ਇਹ ਸੋਚਿਆ ਕੇ ਜਾਣ ਵਾਲਾ ਜਿਸ ਨੂੰ ਮੇਰਿਆਂ ਆਦਮੀਆਂ ਨੇ ਫੜਿਆ ਹੈ ਖੌਰੇ ਉਹ ਕਿਸ ਕੰਮ ਜਾ ਰਿਹਾ ਹੈ, ਉਹ ਸੁਖੀ ਹੈ ਜਾਂ ਦੁਖੀ ਭਾਵੇਂ ਉਹ ਕਿਸੇ ਦੀ ਮੌਤ ਦਾ ਸੁਨੇਹਾ ਦੇਣ ਲਈ ਹੀ ਜਾ ਰਿਹਾ ਹੋਵੇ ? ਕੀ ਉਸ ਆਦਮੀ ਦੇ ਰੋਂਦੇ ਦਿਲ ਦੀ ਕੂਕ ਜਦੋਂ ਅਲ੍ਹਾ (ਪ੍ਰਭੂ) ਦੇ ਦਰਬਾਰ ਜਾਵੇਗੀ ਤਾਂ ਖੁਦਾ ਤੇਰਾ ਤਖਤ ਇਕ ਤਖਤੇ ਵਾਂਗ ਨਾ ਉਲਟਾਅ ਦੇਣਗੇ ਤੇ ਜਾਂ ਜਦੋਂ ਤੂੰ ਖੁਦਾ ਦੀ ਕਚਹਿਰੀ ਵਿਚ ਜਾਵੇਂਗਾ ਤਾਂ ਇਨ੍ਹਾਂ ਕੀਤੇ ਜ਼ੁਲਮਾਂ ਦੀ ਸਜਾ ਭੁਗਤ ਕੇ ਕਿੱਡਾ ਦੁਖੀ ਹੋਵੇਂਗਾ ਤੇ ਰਾਜ ਕਰਨ ਦੀ ਬਜਾਏ ਕੁੰਭੀ ਨਰਕ ਵਿਚ ਪਿਆ ਸਜ਼ਾਵਾਂ ਭੁਗਤੇਂਗਾ ? ਕੀ ਤੂੰ ਸਮਝਦਾ ਹੈਂ ਕਿ ਇਹ ਜਿਹੜੇ ਤੇਰੇ ਏਥੇ ਅਨੇਕਾਂ ਵਜ਼ੀਰ ਤੇ ਅਫਸਰ ਹਰ ਹੁਕਮ ਦੀ ਤਾਮੀਲ ਕਰਦੇ ਹਨ, ਇਹ ਉਸ ਵਕਤ ਤੇਰੀ ਰੱਖਵਾਲੀ ਕਰਨਗੇ ? ਨਹੀਂ ! ਸਗੋਂ ਇਹ ਵੀ ਸਜ਼ਾਵਾਂ ਭੁਗਤਣਗੇ, ਕੋਈ ਵੱਧ ਤੇ ਕੋਈ ਘੱਟ, ਸਮਝ ਲਵੋ ਕਿ ਕੀਤੇ ਪਾਪ ਦਾ ਜ਼ਰੂਰ ਹੀ ਭੁਗਤਾਨ ਦੇਣਾ ਪਵੇਗਾ। 'ਤੁਸੀਂ ਇਹ ਆਪ ਹੀ ਸੋਚੋ ਕਿ ਸਾਰੇ ਆਦਮੀ ਮੇਰੇ ਵਰਗੇ ਫਕੀਰ ਹੀ ਨਹੀਂ ਹਨ, ਕਈਆਂ ਦੀਆਂ ਘਰ ਵਾਲੀਆਂ ਉਡੀਕ ਰਹੀਆਂ ਹੋਣਗੀਆਂ ਕਿ ਕਦੋਂ ਮੇਰੇ ਸਿਰ ਦਾ ਸਾਈਂ ਮਜ਼ਦੂਰੀ ਕਰਕੇ ਪੈਸੇ ਲੈ ਕੇ ਆਵੇਗਾ ਤੇ ਮੈਂ ਦਾਲ ਆਟਾ ਲਿਆ ਕੇ ਆਪਣੇ ਭੁੱਖੇ ਬੱਚਿਆਂ ਨੂੰ

ਰੋਟੀ ਖਵਾਵਾਂਗੀ ਤੇ ਜਦੋਂ ਉਹ ਆਦਮੀ ਖਾਲੀ ਹੱਥੀਂ ਰੋਂਦਾ ਕੁਰਲਾਂਦਾ ਘਰ ਚਲਾ ਜਾਵੇਗਾ ਤੇ ਸਾਰੀ ਆਪਣੀ ਕਹਾਣੀ ਦੱਸੇਗਾ ਤਾਂ ਉਸ ਭੁਖ ਨਾਲ ਤੜਪ ਰਹੇ ਟਬਰ ਦੀ ਹਾਅ ਨਾ ਤੈਨੂੰ ਪਵੇਗੀ ? ਹੇ ਬਾਦਸ਼ਾਹ, ਇਹ ਜਿਹੜਾ ਤੂੰ ਕਿਲ੍ਹਾ ਤਿਆਰ ਕਰਵਾ ਰਿਹਾ ਹੈਂ ਇਸ ਦਾ ਲੋਕਾਂ ਨੂੰ ਕੀ ਫਾਇਦਾ ? ਇਹ ਤੇ ਤੂੰ ਆਪਣੀ ਰੱਖਵਾਲੀ ਖਾਤਰ ਬਣਵਾ ਰਿਹਾ ਹੈਂ ਕਿ ਕੋਈ ਬਾਹਰੋਂ ਹੋਰ ਬਾਦਸ਼ਾਹ ਆ ਕੇ ਮੇਰਾ ਰਾਜ ਭਾਗ ਨਾ ਸਾਂਭ ਲਵੇ ਪਰ ਜਨਤਾ ਨੂੰ ਇਸ ਨਾਲ ਕੀ ਉਨ੍ਹਾਂ ਨੂੰ ਤੇ ਇਕ ਈਮਾਨਦਾਰ ਬਾਦਸ਼ਾਹ ਚਾਹੀਦਾ ਹੈ। ਤੁਸੀਂ ਹੁਣ ਆਪਣੀ ਪ੍ਰਜਾ ਉਪਰ ਜ਼ੁਲਮ ਕਰ ਰਹੇ ਹੋ ਕੀ ਜਦੋਂ ਤੁਹਾਡੇ ਉਪਰ ਕਿਸੇ ਬਾਹਰ ਦੇ ਹਮਲਾਵਰ ਨੇ ਹਮਲਾ ਕੀਤਾ ਤਾਂ ਇਹ ਲੋਕ ਤੁਹਾਡੀ ਕੋਈ ਮਦਦ ਕਰਨਗੇ ? ਨਹੀਂ ! ਇਹ ਸਗੋਂ ਨਵੇਂ ਹਮਲਾਵਰ ਦੀ ਮਦਦ ਕਰਨਗੇ ਕਿ ਸ਼ਾਇਦ ਇਹ ਏਨਾ ਜ਼ੁਲਮ ਕਰਨ ਵਾਲਾ ਨਾ ਹੋਵੇ।'

ਫਰੀਦ ਜੀ ਦੀਆਂ ਗੱਲਾਂ ਸੁਣ ਕੇ ਬਾਦਸ਼ਾਹ ਦੇ ਕੰਨ ਖੁਲ੍ਹ ਗਏ ਦਿਲ ਅੰਦਰ ਗਿਆਨ ਹੋ ਗਿਆ, ਅੱਖਾਂ ਨੂੰ ਹਰ ਖੁਦਾ ਦੇ ਬੰਦੇ ਵਿਚ ਖੁਦਾ ਦਾ ਰੂਪ ਦਿਸਣ ਲੱਗ ਪਿਆ ਤੇ ਉਹ ਨਿਮਰਤਾ ਭਰੇ ਬੋਲਾਂ ਵਿਚ ਫਰੀਦ ਜੀ ਨੂੰ ਆਖਣ ਲੱਗਾ, 'ਸਾਈਂ ਜੀ, ਤੁਸੀਂ ਮੈਨੂੰ ਸੁਤੇ ਨੂੰ ਜਗਾ ਦਿੱਤਾ, ਮੇਰੀ ਮਤ 'ਤੇ ਮੋਹ, ਮਾਇਆ ਲਾਲਚ ਤੇ ਧੰਨ ਦੌਲਤ ਦੇ ਹੰਕਾਰ ਦਾ ਪਰਦਾ ਪਿਆ ਹੋਇਆ ਸੀ ਜੋ ਤੁਸੀਂ ਅੱਜ ਮਿਹਰ ਕਰਕੇ, ਉਹ ਪਰਦਾ ਲਾਹ ਦਿੱਤਾ ਹੈ। ਸਾਂਈਂ ਜੀ ! ਤੁਸੀਂ ਮੈਨੂੰ ਦੱਸੋ ਮੈਂ ਹੁਣ ਕੀ ਕਰਾਂ ? ਜੇਕਰ ਮੈਂ ਇਹ ਕਿਲ੍ਹਾ ਨਹੀਂ ਬਣਾਵਾਂਗਾ ਤੇ ਗਵਾਂਢੀ ਰਾਜੇ ਮੈਨੂੰ ਕਮਜ਼ੋਰ ਸਮਝ ਕੇ ਮੇਰੇ 'ਤੇ ਹਮਲਾ ਕਰ ਦੇਣਗੇ ਤੇ ਉਸ ਨਾਲ ਪ੍ਰਜਾ ਦਾ ਵੀ ਤੇ ਬੜਾ ਨੁਕਸਾਨ ਹੋਵੇਗਾ।'

'ਹੇ ਖੁਦਾ ਦੇ ਬੰਦੇ ! ਤੈਨੂੰ ਕਿਸ ਨੇ ਕਿਹਾ ਕਿ ਇਹ ਕਿਲ੍ਹਾ ਤੂੰ ਤਿਆਰ ਨਾ ਕਰਵਾ ?'

'ਤੁਹਾਨੂੰ ਕਿਲ੍ਹਾ ਬਨਾਉਣ ਵਾਸਤੇ ਜਿੰਨੇ ਵੀ ਕਾਰੀਗਰ ਤੇ ਮਜ਼ਦੂਰ ਚਾਹੀਦੇ ਹਨ, ਉਹ ਜ਼ਬਰਦਸਤੀ ਫੜ ਕੇ ਨਹੀਂ ਲਾਉਣੇ ਚਾਹੀਦੇ, ਉਨ੍ਹਾਂ ਦੀ ਮਰਜ਼ੀ ਨਾਲ ਲਾਉਣਾ ਚਾਹੀਦਾ ਹੈ ਤੇ ਪਹਿਲਾਂ ਇਹ ਕਹਿ ਦੇਣਾ ਚਾਹੀਦਾ ਹੈ ਕਿ ਸਾਰਾ ਦਿਨ ਕੰਮ ਕਰਨ ਦੇ ਏਨੇ ਪੈਸੇ ਮਿਲਣਗੇ ਤੇ ਸ਼ਾਮ ਨੂੰ ਛੁੱਟੀ ਕਰਨ ਵੇਲੇ ਸਭ ਦੇ, ਦਿਹਾੜੀ ਦੇ ਜਿੰਨੇ ਵੀ ਪੈਸੇ ਹੋਣ ਉਹ ਉਸ ਨੂੰ ਦੇ ਦੇਣੇ ਚਾਹੀਦੇ ਹਨ। ਇਸ ਤਰ੍ਹਾਂ ਤੁਹਾਡੀ ਸਾਰੀ ਪ੍ਰਜਾ ਖੁਸ਼ ਰਹੇਗੀ ਤੇ ਤੇਰਾ ਜਸ ਗਾਵੇਗੀ, ਤੇਰਾ ਇਸ ਦੁਨੀਆਂ ਤੋਂ ਵਿਦਾ ਹੋਣ ਪਿਛੋਂ ਤੇਰਾ ਹਰ ਵੇਲੇ ਜਾਪ ਕਰੇਗੀ ਤੇ ਖੁਦਾ ਅੱਗੇ ਇਹੋ ਹੀ ਅਰਦਾਸ ਕਰੇਗੀ ਕਿ ਏ ਖੁਦਾ, ਸਾਨੂੰ ਸਾਡਾ ਇਹੋ ਧਰਮੀ ਰਾਜਾ ਮੁੜ ਕੇ ਵਾਪਸ ਭੇਜ ਦੇ। ਕੀ ਹੁਣ ਤੁਸੀਂ ਸਮਝਦੇ ਜੇ ਕਿ ਲੋਕ ਤੁਹਾਨੂੰ ਚੰਗਾ ਕਹਿੰਦੇ ਹਨ ? ਨਹੀਂ, ਇਹ ਸਿਰਫ ਤੁਹਾਡੇ ਡਰ ਕਰਕੇ ਹੀ ਚੁਪ ਕੀਤੇ ਹਨ ਕਿ ਜੇਕਰ ਕੋਈ ਰਾਜੇ ਦੇ ਖਿਲਾਫ ਗੱਲ ਕੀਤੀ ਤਾਂ ਰਾਜਾ ਮਰਵਾ ਦੇਵੇਗਾ ਪਰ ਤੇਰੇ ਪਿਛੋਂ ਤੈਨੂੰ ਗਾਲ੍ਹਾਂ

ਕੱਢਦੇ ਹਨ, ਬਦ-ਦੁਆਵਾਂ ਦੇਂਦੇ ਹਨ। ਇਹ ਲੋਕ ਤੇਰੇ ਨਾਲ ਤਦ ਹੀ ਪਿਆਰ ਕਰਨਗੇ ਜੇਕਰ ਤੁਸੀਂ ਉਹਨਾਂ ਨੂੰ ਰੱਬ ਦੇ ਬੰਦੇ ਸਮਝ ਕੇ ਪਿਆਰ ਕਰੋਗੇ।

ਫਰੀਦ ਜੀ ਦੇ ਇਹ ਬੋਲ ਸੁਣ ਕੇ ਰਾਜੇ ਨੇ ਸਭ ਕੰਮ ਕਰਨ ਵਾਲਿਆਂ ਨੂੰ ਕਿਹਾ, 'ਸਭ ਆਪੋ ਆਪਣਾ ਕੰਮ ਛੱਡ ਕੇ ਮੇਰੇ ਲਾਗੇ ਇਕੱਠੇ ਹੋ ਜਾਵੋ।'

ਜਦੋਂ ਸਾਰੇ ਆਦਮੀ ਰਾਜੇ ਦੇ ਆਲੇ ਦੁਆਲੇ ਆ ਕੇ ਖੜ੍ਹੇ ਹੋ ਗਏ ਤਾਂ ਰਾਜੇ ਨੇ ਕਿਹਾ, 'ਜਿਹੜਾ ਵੀ ਆਦਮੀ ਆਪਣੇ ਘਰ ਨੂੰ ਜਾਣਾ ਚਾਹੁੰਦਾ ਹੈ, ਉਹ ਖੁਸ਼ੀ ਨਾਲ ਚਲਾ ਜਾਵੇ ਤੇ ਜਿਸ ਨੇ ਵੀ ਆਪਣੀ ਮਰਜ਼ੀ ਨਾਲ ਏਥੇ ਮਜ਼ਦੂਰੀ ਕਰਨੀ ਹੈ, ਉਹ ਕਰੇ ਉਸ ਨੂੰ ਉਸ ਦੀ ਮਜ਼ਦੂਰੀ ਦਾ ਇਕ ਟਕਾ ਸ਼ਾਮ ਨੂੰ ਦਿੱਤਾ ਜਾਵੇਗਾ। ਕੋਈ ਇਸ ਡਰ ਕਰਕੇ ਨਾ ਰਹੇ ਕਿ ਜੇਕਰ ਮੈਂ ਘਰ ਨੂੰ ਤੁਰਨ ਲੱਗਾ ਤਾਂ ਰਾਜਾ ਕੋਈ ਸਖਤੀ ਕਰੇਗਾ, ਜਿਸ ਨੇ ਵੀ ਏਥੇ ਮਜ਼ਦੂਰੀ ਕਰਨੀ ਹੋਵੇ, ਉਹ ਆਪਣੀ ਮਰਜ਼ੀ ਨਾਲ ਕਰੇ, ਕੋਈ ਉਸ ਉਤੇ ਕਿਸੇ ਦਾ ਰੋਅਬ ਨਹੀਂ ਹੈ।'

ਰਾਜੇ ਦੀਆਂ ਇਹ ਗੱਲਾਂ ਸੁਣ ਕੇ ਸਾਰੇ ਲੋਕਾਂ ਬੜੀਆਂ ਖੁਸ਼ੀਆਂ ਮਨਾਈਆਂ ਤੇ ਬਾਦਸ਼ਾਹ ਜ਼ਿੰਦਾਬਾਦ ਦੇ ਨਾਹਰੇ ਲਾਏ। ਜਿਸ ਨੇ ਆਪਣੇ ਘਰ ਨੂੰ ਜਾਣਾ ਸੀ, ਉਹ ਘਰ ਨੂੰ ਤੁਰ ਪਿਆ ਤੇ ਜਿਸ ਨੇ ਆਪਣੀ ਮਰਜ਼ੀ ਨਾਲ ਮਜ਼ਦੂਰੀ ਕਰਨੀ ਸੀ, ਉਹ ਕੰਮ ਕਰਨ ਲੱਗ ਪਿਆ। ਪਰਜਾ ਰਾਜੇ ਨੂੰ ਰੱਬ ਦਾ ਰੂਪ ਜਾਣਨ ਲੱਗ ਪਈ ਤੇ ਰਾਤ ਦਿਨ ਉਸ ਦੇ ਗੁਣ ਗਾਉਣ ਲੱਗ ਪਈ।

ਬਾਬਾ ਫਰੀਦ ਜੀ ਨੇ ਉਸ ਹੰਕਾਰੀ ਰਾਜੇ ਨੂੰ ਰੱਬੀ ਕਰਾਮਾਤ ਵਿਖਾ ਕੇ ਇਕ ਧਰਮੀ ਇਨਸਾਨ ਬਣਾ ਦਿੱਤਾ, ਉਸ ਦੇ ਮਨ ਤੋਂ ਅਗਿਆਨਤਾ ਦਾ ਹਨੇਰਾ ਮਿਟਾ ਕੇ ਗਿਆਨ ਦਾ ਚਾਨਣ ਕੀਤਾ ਤੇ ਉਸ ਨੂੰ ਹਰ ਬੰਦੇ ਵਿਚ ਖੁਦਾ ਦਾ ਰੂਪ ਦਿਖਾਈ ਦੇਣ ਲੱਗ ਪਿਆ।

ਕਾਂਡ ਸੰਤਾਲੀਵਾਂ

## ਫਰੀਦ ਜੀ ਦੇ ਨਾਂ 'ਤੇ ਫਰੀਦ ਕੋਟ

ਜਦੋਂ ਫਰੀਦ ਜੀ ਦੀ ਕਰਾਮਾਤ ਵੇਖ ਕੇ ਰਾਜੇ ਨੂੰ ਗਿਆਨ ਹੋ ਗਿਆ ਤਾਂ ਉਸ ਨੇ ਆਪਣੇ ਸਭ ਵਜ਼ੀਰਾਂ ਤੇ ਅਫਸਰਾਂ ਨੂੰ ਹੁਕਮ ਦੇ ਦਿੱਤਾ ਕਿ ਕੋਈ ਵੀ ਕਿਸੇ ਆਦਮੀ 'ਤੇ ਸਖਤੀ ਨਾ ਕਰੇ। ਸ਼ਹਿਰ ਦੇ ਬਾਹਰ ਵਾਲੇ ਕਿਲ੍ਹੇ ਲਈ ਪੈਸਿਆਂ 'ਤੇ ਮਜ਼ਦੂਰ ਲਾ ਦਿੱਤੇ। ਰਾਜਾ ਫਰੀਦ ਜੀ ਦੇ ਉਪਦੇਸ਼ ਨਾਲ ਧਰਮੀ ਤੇ ਈਮਾਨਦਾਰ ਬਣ ਗਿਆ। ਉਸ ਦੇ ਇਲਾਕੇ ਦੇ ਲੋਕ ਉਸ ਨੂੰ ਰੱਬ ਦਾ ਰੂਪ ਜਾਣਨ ਲੱਗ ਪਏ।

ਰਾਜੇ ਨੇ ਫਰੀਦ ਜੀ ਨੂੰ ਕਾਫੀ ਦਿਨ ਆਪਣੇ ਕੋਲ ਰਖਿਆ ਤੇ ਉਹਨਾਂ ਦੇ ਉਪਦੇਸ਼ ਨਾਲ ਇਹ ਮਹਿਸੂਸ ਕਰਨ ਲੱਗ ਪਿਆ ਕਿ ਜੋ ਖੁਸ਼ੀਆਂ ਤੇ ਸੁਖ ਉਸ ਨੂੰ ਹੁਣ ਪ੍ਰਾਪਤ

ਹੋ ਰਹੇ ਹਨ ਉਹ ਪੂਜਾ 'ਤੇ ਜ਼ੁਲਮ ਕਰਨ ਤੋਂ ਪਹਿਲਾਂ ਨਹੀਂ ਸਨ ਮਿਲਦੇ। ਉਹ ਆਪਣੇ ਦਿਲ ਵਿਚ ਖੁਦਾ ਦਾ ਧੰਨਵਾਦ ਕਰਨ ਲੱਗਾ ਜਿਸ ਨੇ ਆਪਣੇ ਇਕ ਭਗਤ ਨੂੰ ਘਲ ਕੇ ਮੇਰੇ ਮਨ ਦੇ ਬੰਦ ਦਰਵਾਜ਼ੇ ਖੋਲ੍ਹ ਦਿੱਤੇ ਹਨ ਤੇ ਮੇਰੇ ਮਨ ਮੰਦਰ ਵਿਚ ਗਿਆਨ ਦਾ ਦੀਪ ਜਗਾ ਦਿੱਤਾ ਹੈ।

ਥੋੜ੍ਹੇ ਦਿਨਾਂ ਵਿਚ ਹੀ ਕਿਲ੍ਹੇ ਦੀ ਉਸਾਰੀ ਹੋ ਗਈ ਤੇ ਉਸ ਰਾਜੇ ਨੇ ਆਪਣੇ ਸ਼ਹਿਰ ਦਾ ਨਾਮ ਰਖਣਾ ਸੀ। ਪਹਿਲਾਂ ਉਸ ਨੇ ਸੋਚ ਰਖਿਆ ਸੀ ਕਿ ਇਸ ਦਾ ਨਾਮ ਮੈਂ ਆਪਣੇ ਨਾਂ 'ਤੇ ਰਖਾਂਗਾ ਤਾਂ ਜੋ ਰਹਿੰਦੀ ਦੁਨੀਆਂ ਤਕ ਲੋਕ ਮੇਰਾ ਨਾਮ ਲੈਂਦੇ ਰਹਿਣਗੇ ਪਰ ਜਿਉਂ ਹੀ ਉਸ ਦਾ ਫਰੀਦ ਜੀ ਨਾਲ ਮਿਲਾਪ ਹੋ ਗਿਆ ਤਾਂ ਉਸ ਰਾਜੇ ਨੇ ਸ਼ਹਿਰ ਦਾ ਨਾਮ ਬਾਬਾ ਫਰੀਦ ਜੀ ਦੇ ਨਾਮ ਤੇ ਰੱਖਣ ਦਾ ਫੈਸਲਾ ਕਰਕੇ ਇਕ ਬਹੁਤ ਵੱਡਾ ਜਗ ਕਰਾ ਕੇ ਇਲਾਕੇ ਦੇ ਸਾਰੇ ਲੋਕਾਂ ਦੇ ਸਾਹਮਣੇ ਉਸ ਦਾ ਨਾਮ ਫਰੀਦਕੋਟ ਰਖ ਦਿੱਤਾ (ਜੋ ਮੁਗਲ ਤੇ ਅੰਗਰੇਜ਼ ਰਾਜ ਸਮੇਂ ਵੀ ਇਕ ਆਜ਼ਾਦ ਰਿਆਸਤ ਦੇ ਤੌਰ 'ਤੇ ਰਾਜ ਕਰਦੀ ਰਹੀ) ਫਰੀਦ ਜੀ ਉਸ ਰਾਜੇ ਕੋਲ ਕੁਝ ਦਿਨ ਰਹਿ ਕੇ ਉਸ ਤੋਂ ਅੱਗੇ ਆਪਣੇ ਸਾਥੀ ਫਕੀਰਾਂ ਸਮੇਤ ਆਪਣੀ ਮੰਜ਼ਲ ਵੱਲ ਚਲ ਪਏ।

ਕਾਂਡ ਅੱਠਤਾਲੀਵਾਂ

## ਫਰੀਦ ਜੀ ਨੇ ਅਜੋਧਨ ਜਾਣਾ

ਫਰੀਦ ਜੀ ਆਪਣੇ ਸਾਥੀਆਂ ਸਮੇਤ ਫਰੀਦਕੋਟ ਤੋਂ ਅੱਗੇ ਮੁਲਤਾਨ ਨੂੰ ਚਲ ਪਏ, ਜਦੋਂ ਦਰਿਆ ਸਤਲੁਜ ਨੂੰ ਪਾਰ ਕਰਕੇ ਉਸ ਦੇ ਵਸਦੇ ਪੁਰਾਣੇ ਕਸਬੇ ਅਜੋਧਨ ਵਿਚ ਪਹੁੰਚੇ (ਜੋ ਸਤਲੁਜ ਦੇ ਕੰਢੇ ਤੇ ਸੀ) ਉਥੋਂ ਦੀ ਖਾਲੀ ਮਸੀਤ ਵੇਖ ਕੇ ਆਪਣੇ ਸਾਥੀਆਂ ਸਮੇਤ ਉਥੇ ਹੀ ਡੇਰਾ ਲਾ ਦਿਤਾ 'ਤੇ ਅਲ੍ਹਾ ਦੀ ਬੰਦਗੀ ਕਰਨ ਲੱਗ ਪਏ। ਫਰੀਦ ਜੀ ਦੇ ਦਰਬਾਰ ਰੌਣਕਾਂ ਲਗਣ ਲੱਗ ਪਈਆਂ। ਉਨ੍ਹਾਂ ਦਾ ਉਪਦੇਸ਼ ਸੀ ਕਿ ਹਰ ਇਨਸਾਨ ਖੁਦਾ ਦਾ ਭੇਜਿਆ ਹੋਇਆ ਹੈ, ਹਰ ਵਿਚ ਉਸ ਦਾ ਵਾਸਾ ਹੈ। ਖੁਦਾ ਦੇ ਦਰਬਾਰ ਵਿਚ ਕੋਈ ਵੱਡਾ ਤੇ ਛੋਟਾ ਨਹੀਂ, ਸਭ ਬਰਾਬਰ ਦੇ ਹੀ ਹਨ। ਇਹ ਊਚ ਨੀਚ ਦੇ ਪਾਏ ਹੋਏ ਵਿਤਕਰੇ ਸਿਰਫ ਸਾਡੇ ਹੀ ਹਨ। ਉਸ ਖ਼ੁਦਾ ਦੀ ਬੰਦਗੀ ਕਰਨੀ ਚਾਹੀਦੀ ਹੈ ਜਿਸ ਦੇ ਬਰਾਬਰ ਹਰ ਇਕ ਅਮੀਰ ਗਰੀਬ, ਵੱਡੇ ਛੋਟੇ ਨੂੰ ਕੀਤੇ ਕਰਮਾਂ ਦਾ ਫਲ ਭੁਗਤਣ ਲਈ ਜ਼ਰੂਰ ਜਾਣਾ ਪੈਣਾ ਹੈ। ਇਸ ਦੁਨੀਆਂ ਵਿਚ ਸਦਾ ਕੋਈ ਜਿੰਦਾ ਨਹੀਂ ਰਿਹਾ ਤੇ ਨਾ ਹੀ ਅੱਗੇ ਕਿਸੇ ਨੇ ਜੀਂਦੇ ਰਹਿਣਾ ਹੈ, ਜੀਂਦਾ ਸਿਰਫ ਉਸ ਦੇ ਕੀਤੇ ਚੰਗੇ ਮਾੜੇ ਕਰਮ ਹੀ ਰਹਿੰਦੇ ਹਨ ਜੋ ਉਸ ਨੂੰ ਆਪਣੇ ਪਿਛੇ ਛੱਡ ਕੇ ਗਏ ਲੋਕਾਂ ਕੋਲੋਂ ਦੁਆਵਾਂ ਜਾਂ ਬਦ-ਦੁਆਵਾਂ ਦਿਵਾਉਂਦੇ ਹਨ। ਉਸ ਖੁਦਾ ਤੋਂ ਇਲਾਵਾ ਹੋਰ ਕਿਸੇ ਦਾ ਵੀ ਡਰ ਆਪਣੇ

ਦਿਲ ਵਿਚ ਨਹੀਂ ਰਖਣਾ ਚਾਹੀਦਾ ਕਿਉਂਕਿ ਉਹੋ (ਖੁਦਾ) ਹੀ ਮਾਰਨ ਤੇ ਰਖਣ ਵਾਲਾ ਹੈ ਤੇ ਉਸ ਦੇ ਹੱਥ ਵਿਚ ਹੀ ਸਾਰੇ ਸੰਸਾਰ ਦੇ ਜੀਵਾਂ ਦੀ ਚਾਬੀ ਹੈ, ਸਭ ਜੀਵ ਜੰਤ ਉਸ ਦੇ ਹੀ ਬਣਾਏ ਹੋਏ ਹਨ ਤੇ ਉਸ ਦੇ ਭੇਜੇ ਹੋਏ ਹੀ ਸਾਰੇ ਇਸ ਜਗਤ ਰੂਪੀ ਸਰਾਂ ਵਿਚ ਆਏ ਹਨ। ਜੇਕਰ ਕੋਈ ਰਾਜਾ ਬਣਿਆ ਰਾਜ ਕਰ ਰਿਹਾ ਹੈ ਤਾਂ ਉਹ ਆਪਣੇ ਪਿਛਲੇ ਕੀਤੇ ਕਰਮਾਂ ਦਾ ਫਲ ਭੋਗ ਰਿਹਾ ਹੈ ਤੇ ਜੇਕਰ ਕੋਈ ਦੁਖੀ ਹੈ ਤੇ ਉਹ ਆਪਣੇ ਕੀਤੇ ਕਰਮਾਂ ਦਾ ਫਲ ਭੋਗ ਰਿਹਾ ਹੈ ਤੇ ਜੇਕਰ ਕੋਈ ਦੁਖੀ ਹੈ ਤੇ ਉਹ ਆਪਣੇ ਕੀਤੇ ਕਰਮਾਂ ਦਾ ਹੀ ਭੁਗਤਾਨ ਭੁਗਤ ਰਿਹਾ ਹੈ। ਜਿਹੜਾ ਆਦਮੀ ਏਥੇ ਚੰਗੇ ਕਰਮ ਕਰਦਾ ਹੈ ਉਸ ਨੂੰ ਖੁਦਾ ਦੇ ਦਰਬਾਰ ਵਿਚ ਸਨਮਾਨਿਤ ਕੀਤਾ ਜਾਂਦਾ ਹੈ ਤੇ ਉਸ ਦਾ ਜੰਨਤ (ਸਵਰਗ) ਵਿਚ ਵਾਸਾ ਕੀਤਾ ਜਾਂਦਾ ਹੈ ਤੇ ਜੋ ਮਾੜੇ ਕਰਮ ਕਰਦਾ ਹੈ ਉਸ ਨੂੰ ਜਹਨਮ (ਨਰਕ) ਵਿਚ ਪੈ ਕੇ ਸਜਾਵਾਂ ਭੁਗਤਣੀਆਂ ਪੈਂਦੀਆਂ ਹਨ।

ਫਰੀਦ ਜੀ ਦਾ ਇਹ ਉਪਦੇਸ਼ ਲੋਕਾਂ ਵਿਚ ਜਾਗ੍ਰਤੀ ਲੈ ਆਇਆ ਤੇ ਕਾਜੀਆਂ ਦੀਆਂ ਸ਼ਰ੍ਹਾ ਵਿਚ ਨੱਪੇ ਹੋਏ ਲੋਕਾਂ ਨੂੰ ਕੁਝ ਅਹਿਸਾਸ ਹੋਇਆ ਕਿ ਉਨ੍ਹਾਂ 'ਤੇ ਵਾਧੂ ਦਾ ਹੀ ਭਾਰ ਪਾਇਆ ਜਾ ਰਿਹਾ ਹੈ ਜਦੋਂ ਕਿ ਇਸ ਜਗ 'ਤੇ ਆਏ ਸਭ ਲੋਕ ਬਰਾਬਰ ਦੇ ਹੀ ਹਨ ਤੇ ਸਭ ਨੇ ਇਕ ਖੁਦਾ ਦੇ ਦਰਬਾਰ ਵਿਚ ਹੀ ਜਾਣਾ ਹੈ, ਫਿਰ ਏਥੇ ਕਿਸੇ ਨੂੰ ਖੁਦਾ ਦਾ ਰੁਤਬਾ ਦੇ ਕੇ ਜਾਂ ਮੰਨ ਕੇ ਉਸ ਦਾ ਜ਼ੁਲਮ ਕਿਉਂ ਸਹਾਰਿਆ ਜਾਵੇ।

ਬਾਬਾ ਫਰੀਦ ਜੀ ਦਾ ਉਪਦੇਸ਼ ਸੁਣ ਕੇ ਤੇ ਲੋਕਾਂ ਨੂੰ ਉਹਨਾਂ ਦੇ ਮਗਰ ਲਗਿਆਂ ਵੇਖ ਕੇ ਉਥੋਂ ਦਾ ਕਾਜੀ ਬੜਾ ਸੜਿਆ ਕਿਉਂਕਿ ਲੋਕਾਂ ਨੂੰ ਧੋਖੇ ਵਿਚ ਰਖ ਕੇ ਲੁਟਣਾ ਉਹਨਾਂ ਦਾ ਵਪਾਰ ਸੀ ਤੇ ਉਹ ਫਰੀਦ ਜੀ ਹੁਰਾਂ ਨਾਲ ਵੈਰ ਵਿਰੋਧ ਰਖਣ ਲੱਗ ਪਿਆ।

ਕਾਂਡ ਉਨਿੰਜਵਾਂ

## ਕਾਜੀ ਨੇ ਫਰੀਦ ਜੀ ਦਾ ਵਿਰੋਧ ਕਰਨਾ

ਜਦੋਂ ਅਜੋਧਨ ਦੇ ਕਾਜੀ ਨੇ ਵੇਖਿਆ ਕਿ ਇਸ ਫਕੀਰ (ਫਰੀਦ ਜੀ) ਨੇ ਆਣ ਕੇ ਮੇਰਾ ਸਾਰਾ ਰੁਜ਼ਗਾਰ ਹੀ ਬੰਦ ਕਰ ਦਿੱਤਾ ਹੈ ਤਾਂ ਉਹ ਫਰੀਦ ਜੀ ਦੀ ਬਦਨਾਮੀ ਕਰਨ ਲੱਗ ਪਿਆ ਤੇ ਲੋਕਾਂ ਵਿਚ ਆਮ ਪ੍ਰਚਾਰ ਕਰਨ ਲੱਗ ਪਿਆ ਕਿ ਇਹ ਭੰਗਾਂ ਪੀਣ ਵਾਲਾ ਭੰਗੜ ਤੇ ਕੰਜਰੀਆਂ ਨਚਾਉਣ ਵਾਲਾ ਇਕ ਪਾਖੰਡੀ ਫਕੀਰ ਤੇ ਇਸ ਮਗਰ ਕੋਈ ਨ ਲੱਗੇ। ਅਸਲ ਵਿਚ ਖੁਦਾ ਦਾ ਭੇਜਿਆ ਇਕ ਬਾਦਸ਼ਾਹ ਹੀ ਹੁੰਦਾ ਹੈ ਤੇ ਉਸ ਦੀ ਸਹੀ ਨੁਮਾਇੰਦਗੀ ਕਰਨ ਵਾਲੇ ਉਸ ਦੇ ਕਾਜੀ ਹੀ ਹੁੰਦੇ ਹਨ, ਸਭਨਾ ਨੂੰ ਉਹਨਾਂ ਦਾ ਹੁਕਮ ਮੰਨਣਾ ਚਾਹੀਦਾ ਹੈ।

ਜਦੋਂ ਇਹਨਾਂ ਗੱਲਾਂ ਦਾ ਵੀ ਲੋਕਾਂ 'ਤੇ ਕੋਈ ਅਸਰ ਨਾ ਹੋਇਆ ਤਾਂ ਅਜੋਧਨ ਦੇ

ਕਾਜੀ ਨੇ ਮੁਲਤਾਨ ਦੇ ਵੱਡੇ ਕਾਜੀ ਨੂੰ ਫਰੀਦ ਜੀ ਦਾ ਸਾਰਾ ਹਵਾਲਾ ਲਿਖ ਕੇ ਇਕ ਆਪਣੇ ਖਾਸ ਆਦਮੀ ਕੋਲ ਭੇਜਿਆ ਕਿ ਇਕ ਫਕੀਰ ਜਿਸ ਦਾ ਨਾਮ ਸ਼ੇਖ ਫਰੀਦ ਤੇ ਆਪਣੇ ਆਪ ਨੂੰ ਦਿੱਲੀ ਵਾਲੇ ਬਖਤਿਆਰ ਕਾਕੀ ਦਾ ਚੇਲਾ ਦੱਸਦਾ ਹੈ, ਲੋਕਾਂ ਵਿਚ ਬਹੁਤ ਗਲਤ ਪ੍ਰਚਾਰ ਕਰ ਰਿਹਾ ਹੈ। ਮਸੀਤ ਵਿਚ ਨਾਚ ਕਰਦਾ, ਵੇਸਵਾ ਨੂੰ ਨਚਾਉਂਦਾ ਭੰਗ ਪੀਂਦਾ ਸੁਲਫੇ ਆਦਿ ਦੀ ਵਰਤੋਂ ਕਰਦਾ ਤੇ ਚੋਰ ਡਾਕੂ ਉਸ ਕੋਲ ਆ ਕੇ ਠਹਿਰਦੇ ਹਨ, ਇਹ ਸਭ ਗਲ੍ਹਾਂ ਸ਼ਰ੍ਹਾ ਦੇ ਉਲਟ ਹਨ, ਇਸਲਾਮ ਦੇ ਵਾਧੇ ਵਿਚ ਰੋਕ ਪੈ ਗਈ ਹੈ ਜਲਦੀ ਹੀ ਇਸ ਉਤੇ ਕੋਈ ਸਖਤ ਫਤਵਾ ਲਾ ਕੇ ਇਸ ਨੂੰ ਸਖਤ ਸਜ਼ਾ ਦਿੱਤੀ ਜਾਵੇ।

ਜਦੋਂ ਮੁਲਤਾਨ ਦੇ ਕਾਜੀ ਨੇ ਚਿੱਠੀ ਪੜ੍ਹੀ ਤੇ ਸ਼ੇਖ ਫਰੀਦ ਦਾ ਨਾਮ ਪੜ੍ਹ ਕੇ ਉਸ ਦੀਆਂ ਅੱਖਾਂ ਸਤਿਕਾਰ ਨਾਲ ਝੁਕ ਗਈਆਂ ਤੇ ਉਹ ਅਜੋਧਨ ਦੇ ਕਾਜੀ ਦੀ ਸਭ ਚਾਲ ਨੂੰ ਸਮਝ ਗਿਆ। ਉਸ ਨੇ ਆਪਣੇ ਵਲੋਂ ਕਾਜੀ ਦੀ ਚਿੱਠੀ ਦਾ ਜਵਾਬ ਦੇਂਦੇ ਹੋਏ ਲਿਖਿਆ ਕਿ ਇਹ ਸ਼ੇਖ ਫਰੀਦ ਖੁਦਾ ਦਾ ਸੱਚਾ ਯਾਰ ਹੈ। ਇਸ ਨੂੰ ਬੰਦਗੀ ਕਰਨ ਦਿੱਤੀ ਜਾਵੇ ਤੇ ਜੋ ਵੀ ਉਹ ਕਰਦਾ ਹੈ ਉਸ ਨੂੰ ਰੋਕਿਆ ਨਾ ਜਾਵੇ ਤੇ ਉਸ ਦੇ ਕਿਸੇ ਕੰਮ ਵਿਚ ਵੀ ਦਖਲ ਅੰਦਾਜ਼ੀ ਨਾ ਕੀਤੀ ਜਾਵੇ, ਉਹ ਇਕ ਰੱਬੀ ਕਰਾਮਾਤ ਵਾਲਾ ਸੱਚਾ ਸੂਫੀ ਫਕੀਰ ਹੈ ਤੇ ਇਸਲਾਮ ਦਾ ਪ੍ਰਚਾਰ ਕਰਨ ਵਾਲਾ ਖੁਦਾ ਦਾ ਭੇਜਿਆ ਹੋਇਆ ਅਸਲੀ ਨੁਮਾਇੰਦਾ ਇਹੋ ਹੀ ਹੈ, ਇਸ ਨੂੰ ਆਪਣੀ ਮਰਜ਼ੀ ਮੁਤਾਬਿਕ ਕੰਮ ਕਰਨ ਦਿਓ।

ਮੁਲਤਾਨ ਦੇ ਕਾਜੀ ਦੀ ਚਿੱਠੀ ਪੜ੍ਹ ਕੇ ਅਜੋਧਨ ਦਾ ਕਾਜੀ ਬੜਾ ਸ਼ਰਮਿੰਦਾ ਹੋਇਆ ਕਿ ਮੇਰੀ ਕੋਈ ਚਾਲ ਨਹੀਂ ਚਲ ਸਕੀ, ਉਪਰੋਂ ਤੇ ਸਭ ਹਥਿਆਰ ਸੁਟ ਬੈਠਾ ਪਰ ਅੰਦਰੋਂ ਅੰਦਰ ਹੀ ਫਰੀਦ ਜੀ ਨਾਲ ਵਿਰੋਧਤਾ ਕਰਨ ਲੱਗ ਪਿਆ। ਕਈ ਵਾਰ ਉਸ ਨੇ ਲਾਲਚ ਦੇ ਕੇ ਆਪਣੇ ਬੰਦੇ ਬਾਬਾ ਫਰੀਦ ਜੀ ਨੂੰ ਮਾਰਨ ਲਈ ਭੇਜੇ ਪਰ ਉਹ ਜਦੋਂ ਫਰੀਦ ਜੀ ਦੇ ਚਿਹਰੇ ਦਾ ਨੂਰ ਵੇਖਦੇ ਤਾਂ ਝੁਕ ਕੇ ਉਹਨਾਂ ਦੇ ਪੈਰਾਂ 'ਤੇ ਪੈ ਜਾਂਦੇ ਤੇ ਲਾਚਾਰ ਹੋ ਕੇ ਵਾਪਸ ਚਲੇ ਜਾਂਦੇ।

ਫਰੀਦ ਜੀ ਦਾ ਦਿਨੋਂ ਦਿਨ ਵਧਦਾ ਤੇਜ ਵੇਖ ਕੇ ਸਾਰੇ ਦੂਰ ਨੇੜੇ ਦੇ ਲੋਕ ਉਨ੍ਹਾਂ ਦੇ ਦਰਬਾਰ ਵਿਚ ਆਉਣ ਲੱਗ ਪਏ ਤੇ ਕਰਾਮਾਤੀ ਫਕੀਰ ਕੋਲੋਂ ਸੱਚ ਦਾ ਉਪਦੇਸ਼ ਸੁਣ ਕੇ ਆਪਣਾ ਜੀਵਨ ਸਫਲ ਬਨਾਉਣ ਲੱਗ ਪਏ।

ਜਦੋਂ ਅਜੋਧਨ ਦੇ ਕਾਜ਼ੀ ਨੇ ਵੇਖਿਆ ਕਿ ਇਸ ਫਕੀਰ ਦੇ ਸਾਹਮਣੇ ਮੇਰੀ ਦਾਲ ਬਿਲਕੁਲ ਨਹੀਂ ਗਲਨੀ ਤੇ ਵਾਕਿਆ ਹੀ ਉਹ ਇਕ ਕਰਾਮਾਤੀ ਤੇ ਸੱਚਾ ਸੂਫੀ ਫਕੀਰ ਹੈ ਤਾਂ ਉਹ ਬਾਬਾ ਫਰੀਦ ਜੀ ਦੇ ਦਰਬਾਰ ਆ ਕੇ ਉਹਨਾਂ ਦਿਆਂ ਚਰਣਾਂ 'ਤੇ ਡਿਗ ਕੇ ਆਪਣੀਆਂ ਸਾਰੀਆਂ ਪਿਛਲੀਆਂ ਭੁੱਲਾਂ ਬਖਸ਼ਾਈਆਂ ਤੇ ਅੱਗੋਂ ਫਰੀਦ ਜੀ ਦਾ ਮੁਰੀਦ ਬਣ ਗਿਆ।

ਬਾਬਾ ਫਰੀਦ ਜੀ ਨੇ ਕਾਜ਼ੀ ਨੂੰ ਸਲੋਕ ਉਚਾਰ ਕੇ ਕਿਹਾ :—

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥

ਭਾਈ ਜਿਹਨਾਂ ਕੰਮਾਂ ਵਿਚ ਗੁਣ ਹੀ ਕੋਈ ਨਹੀਂ ਤੇ ਜਿਹਨਾਂ ਦਾ ਲਾਭ ਵੀ ਕੋਈ ਨਹੀਂ ਉਹ ਕੰਮ ਕਦੇ ਨਹੀਂ ਕਰਨੇ ਚਾਹੀਦੇ, ਨਹੀਂ ਤੇ ਖੁਦਾ ਦੇ ਦਰਬਾਰ ਵਿਚ ਸ਼ਰਮਿੰਦਾ ਹੋਣਾ ਪਵੇਗਾ ਜੋ ਓੜਕ ਨੂੰ ਪਸ਼ਚਾਤਾਪ ਕਰੇਗਾ ।

ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥੬੦॥

ਫਰੀਦ ਜੀ ਕਾਜ਼ੀ ਨੂੰ ਉਪਦੇਸ਼ ਦੇਂਦੇ ਆਪਣੇ ਆਪ ਨੂੰ ਸਮਝਾਉਂਦੇ ਕਹਿੰਦੇ ਹਨ, ਹੇ ਫਰੀਦ, ਦਿਲ ਦੇ ਸਾਰੇ ਭੁਲੇਖੇ ਦੂਰ ਕਰਕੇ ਉਸ ਸੱਚੇ ਖੁਦਾ ਦੀ ਬੰਦਗੀ ਕਰ (ਇਹੋ ਹੀ ਇਕ ਸੱਚੀ ਨੌਕਰੀ ਹੈ) ਬਾਕੀ ਸਭ ਦੁਨੀਆਂ ਦੇ ਸੌਦੇ ਤੇ ਕੰਮ ਕੂੜ ਵਾਲੇ ਹਨ ਤੇ ਫਕੀਰਾਂ (ਦਰਵੇਸ਼ਾਂ) ਨੂੰ ਰੁੱਖਾਂ ਵਾਂਗ ਧੀਰਜ ਕਰਨੀ ਚਾਹੀਦੀ ਹੈ, ਭਾਵੇਂ ਉਸ ਨਾਲੋਂ ਕੋਈ ਟਹਿਣੀਆਂ ਕੱਟਦਾ ਰਹੇ ਤੇ ਭਾਵੇਂ ਕਿੰਨੀ ਗਰਮੀ ਸਰਦੀ ਹੋਵੇ ਜਿਵੇਂ ਉਹ ਜੇਰਾ ਕਰਕੇ ਅਡੋਲ ਖੜੇ ਹਨ ।

ਫਰੀਦ ਜੀ ਦੇ ਇਹ ਸਲੋਕ ਸੁਣ ਕੇ ਕਾਜ਼ੀ ਦਾ ਹਿਰਦਾ ਬਿਲਕੁਲ ਸਾਫ ਹੋ ਗਿਆ ਤੇ ਉਹ ਫਰੀਦ ਜੀ ਦੇ ਨਾਮ ਦੀ ਮਾਲਾ ਜਪਦਾ ਆਪਣੇ ਘਰ ਨੂੰ ਤੁਰ ਪਿਆ ਤੇ ਉਸ ਤੋਂ ਪਿਛੋਂ ਕਦੀ ਵੀ ਫਰੀਦ ਜੀ ਦੀ ਕੋਈ ਵਿਰੋਧਤਾ ਨਾ ਕੀਤੀ ਸਗੋਂ ਉਸ ਨੂੰ ਸੱਚਾ ਸੂਫੀ ਫਕੀਰ ਮੰਨਣ ਲੱਗ ਪਿਆ ।

ਕਾਂਡ ਪੰਜਾਹਵਾਂ

# ਫਰੀਦ ਜੀ ਨੇ ਥਾਂ ਮੁੱਲ ਲੈਣੀ ਤੇ ਧਰਤੀ ਨੇ ਬੋਲਣਾ

ਜਦੋਂ ਫਰੀਦ ਜੀ ਨੂੰ ਅਜੋਧਨ ਵਿਚ ਰਹਿੰਦਿਆਂ ਕਾਫੀ ਵਕਤ ਹੋ ਗਿਆ ਤਾਂ ਉਹਨਾਂ ਦੇ ਦਰਬਾਰ ਵਿਚ ਦਿਨੇ ਰਾਤ ਬਹੁਤ ਲੋਕ ਆਉਣ ਲੱਗ ਪਏ । ਜਿਸ ਮਸੀਤ ਵਿਚ ਫਰੀਦ ਜੀ ਦਾ ਡੇਰਾ ਸੀ, ਉਥੇ ਥਾਂ ਥੋੜ੍ਹੀ ਦੇ ਕਾਰਨ ਕਰਕੇ ਉਹਨਾਂ ਨੇ ਆਪਣੀ ਜ਼ਿਆਦਾ ਥਾਂ ਮੁੱਲ ਲੈ ਕੇ ਆਪਣਾ ਡੇਰਾ ਉਸ ਥਾਂ ਲਾ ਦਿੱਤਾ । ਫਰੀਦ ਜੀ ਦੇ ਵਿਰੋਧੀ ਪਾਖੰਡੀ ਫਕੀਰਾਂ ਨੇ ਉਸ ਥਾਂ 'ਤੇ ਹਕ ਸ਼ੁਭੇ ਦਾ ਦਾਅਵਾ ਕਰਵਾ ਦਿੱਤਾ । ਜਦੋਂ ਫਰੀਦ ਜੀ ਨੂੰ ਉਸ ਵੇਲੇ ਦੇ ਹਾਕਮ ਨੇ ਸੱਦਿਆ ਤਾਂ ਫਰੀਦ ਜੀ ਨੇ ਹਾਕਮ ਨੂੰ ਅੱਗੋਂ ਸੁਨੇਹਾ ਭੇਜ ਦਿੱਤਾ ਕਿ ਆਪ ਏਥੇ ਆ ਕੇ ਸਭ ਕੁਝ ਧਰਤੀ ਕੋਲੋਂ ਹੀ ਪੁੱਛ ਲਵੋ ਕਿ ਉਹ ਕਿਸ ਦੀ ਹੈ । ਇਹ ਸੁਨੇਹਾ ਸੁਣ ਕੇ ਹਾਕਮ ਬੜਾ ਹੈਰਾਨ ਹੋਇਆ ਤੇ ਆਪਣੇ ਸਾਰੇ ਬੰਦਿਆਂ ਸਮੇਤ ਫਰੀਦ ਜੀ ਦੇ

ਕੋਲ ਆ ਗਿਆ ਤੇ ਆ ਕੇ ਫਰੀਦ ਜੀ ਨੂੰ ਕਿਹਾ, 'ਸਾਈਂ ਜੀ, ਇਹ ਆਦਮੀ ਆਖਦਾ ਹੈ ਕਿ ਇਸ ਧਰਤੀ 'ਤੇ ਮੇਰਾ ਹੱਕ ਬਣਦਾ ਹੈ, ਇਹ ਧਰਤੀ ਮੇਰੀ ਹੈ ?'

ਅਗੋਂ ਫਰੀਦ ਜੀ ਨੇ ਕਿਹਾ, 'ਭਾਈ, ਇਸ ਗੱਲ ਦਾ ਪਤਾ ਹੁਣੇ ਹੀ ਲੱਗ ਜਾਵੇਗਾ ਕਿ ਕੌਣ ਸੱਚ ਆਖਦਾ ਹੈ ?'

'ਉਹ ਪਤਾ ਕਿਸ ਤਰ੍ਹਾਂ ਲੱਗ ਜਾਵੇਗਾ ?'

ਅਸੀਂ ਧਰਤੀ ਨੂੰ ਆਵਾਜ਼ ਮਾਰ ਕੇ ਪੁੱਛ ਲੈਂਦੇ ਹਾਂ ਕਿ ਉਹ ਕਿਸ ਦੀ ਹੈ, ਜਿਸ ਦਾ ਉਹ ਨਾਂ ਲੈ ਦੇਵੇਗੀ, ਉਹ ਹੀ ਇਸ ਥਾਂ ਦਾ ਮਾਲਿਕ ਹੋਵੇਗਾ ।

ਧਰਤੀ ਦੇ ਬੋਲਣ ਵਾਲੀ ਗੱਲ ਸੁਣ ਕੇ ਹਾਕਮ ਬੜਾ ਹੈਰਾਨ ਹੋਇਆ ਤੇ ਆਖਣ ਲੱਗਾ, 'ਸਾਈਂ ਜੀ ! ਕਦੇ ਧਰਤੀ ਵੀ ਭਲਾ ਬੋਲੀ ਹੈ ?'

'ਕਿਉਂ ਨਹੀਂ, ਤੁਸੀਂ ਏਥੇ ਖਲੋ ਕੇ ਧਰਤੀ ਨੂੰ ਆਵਾਜ਼ ਦਿਓ ਕਿ ਤੂੰ ਕਿਸ ਦੀ ਹੈ ਉਹ ਅੱਗੋਂ ਆਪੇ ਹੀ ਬੋਲ ਕੇ ਦੱਸ ਦੇਵੇਗੀ ।'

ਹਾਕਮ ਨੂੰ ਪਹਿਲਾਂ ਵੀ ਪਤਾ ਲੱਗ ਚੁੱਕਾ ਸੀ ਕਿ ਫਰੀਦ ਜੀ ਇਕ ਕਰਾਮਾਤੀ ਫਕੀਰ ਹਨ ਪਰ ਫਿਰ ਵੀ ਉਹ ਆਪਣੀਆਂ ਅੱਖਾਂ ਸਾਹਮਣੇ ਫਰੀਦ ਜੀ ਦੀ ਕਰਾਮਾਤ ਵੇਖਣੀ ਚਾਹੁੰਦੇ ਸਨ । ਹਾਕਮ ਨੇ ਉਸ ਥਾਂ 'ਤੇ ਖਲੋ ਕੇ ਜਿਹੜੀ ਥਾਂ ਫਰੀਦ ਜੀ ਨੇ ਮੁੱਲ ਲਈ ਸੀ ਉੱਚੀ ਆਵਾਜ਼ ਵਿਚ ਕਿਹਾ, 'ਹੇ ਧਰਤੀ ਤੂੰ ਇਹ ਦੱਸ ਕਿ ਇਹ ਥਾਂ ਜਿਥੇ ਸਾਈਂ ਫਰੀਦ ਜੀ ਦਾ ਡੇਰਾ ਹੈ ਇਹ ਕਿਸ ਦੀ ਹੈ ?'

ਅੱਗੋਂ ਇਕ ਅਗੰਮੀ ਆਵਾਜ਼ ਧਰਤੀ ਵਿਚੋਂ ਆਈ, ਇਹ ਥਾਂ ਫਰੀਦ ਜੀ ਦੀ ਹੈ, ਇਹ ਥਾਂ ਫਰੀਦ ਜੀ ਦੀ ਹੈ ।' ਇਹ ਆਵਾਜ਼ ਕਿੰਨਾ ਚਿਰ ਹੀ ਗੂੰਜਦੀ ਰਹੀ ।

ਹਾਕਮ ਸਮੇਤ ਸਾਰੇ ਆਏ ਲੋਕਾਂ ਨੇ ਫਰੀਦ ਜੀ ਤੋਂ ਭੁੱਲ ਬਖਸ਼ਾਈ ਤੇ ਉਨ੍ਹਾਂ ਦੇ ਚਰਣੀਂ ਸੀਸ ਨਿਵਾ ਕੇ ਆਪਣੀ ਅੱਖੀਂ ਕਰਾਮਾਤ ਵੇਖ ਕੇ ਆਪਣੇ ਘਰਾਂ ਨੂੰ ਚਲ ਪਏ। ਝੂਠੇ ਤੇ ਪਾਖੰਡੀ ਫਕੀਰਾਂ ਦੇ ਸਭ ਰਚਾਏ ਢੌਂਗ ਫੇਲ੍ਹ ਹੋ ਗਏ, ਉਹਨਾਂ ਵਿਚੋਂ ਕਈ ਬਾਬਾ ਫਰੀਦ ਜੀ ਦੇ ਚਰਣੀਂ ਆਣ ਲੱਗੇ ਤੇ ਵੈਰ ਵਿਰੋਧ ਦੇ ਬਾਵਜੂਦ ਵੀ ਫਰੀਦ ਜੀ ਦੇ ਮਨ 'ਤੇ ਕੋਈ ਗੁੱਸਾ ਨਾ ਆਇਆ ਤੇ ਉਹਨਾਂ ਨੇ ਇਹ ਸਲੋਕ ਉਚਾਰਨ ਕਰਕੇ ਕਿਹਾ :—

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥

ਅਰਥਾਤ—ਕਿਸੇ ਬੁਰੇ ਦਾ ਵੀ ਭਲਾ ਕਰਨਾ ਚਾਹੀਦਾ ਹੈ ਤੇ ਆਪਣੇ ਮਨ ਵਿਚ ਉਸ ਦੀ ਮਾੜੀ ਤੋਂ ਮਾੜੀ ਗੱਲ ਦਾ ਵੀ ਗੁੱਸਾ ਨਹੀਂ ਕਰਨਾ ਚਾਹੀਦਾ ।

ਜੇਕਰ ਤੂੰ ਇਸ ਤਰ੍ਹਾਂ ਕਰੇਂਗਾ ਤਦ ਤੇਰੀ ਦੇਹੀ ਨੂੰ ਵੀ ਕਦੇ ਕੋਈ ਰੋਗ ਨਹੀਂ ਲੱਗੇਗਾ ਤੇ ਤੇਰੇ ਪੱਲੇ ਵੀ ਸਭ ਕੁਝ ਪੈ ਜਾਵੇਗਾ ਜੋ ਤੂੰ ਚਾਹੁੰਦਾ ਹੈਂ ।

ਫਰੀਦ ਜੀ ਦੇ ਇਹ ਬਚਨ ਸੁਣ ਕੇ ਉਹਨਾਂ ਦੇ ਵੈਰ ਵਿਰੋਧ ਰਖਣ ਵਾਲੇ ਵੀ ਸਜਣ ਬਣ ਗਏ ਤੇ ਫਰੀਦ ਜੀ ਨੂੰ ਇਕ ਰੱਬ ਦਾ ਪਿਆਰਾ ਸਮਝਣ ਲੱਗ ਪਏ ।

ਕਾਂਡ ਇਕਵੰਜਵਾਂ

## ਅਜੋਧਨ ਦਾ ਨਾਂ ਪਾਕ ਪਟਨ ਪੈਣਾ

ਇਕ ਦਿਨ ਬਾਬਾ ਫਰੀਦ ਜੀ ਆਪਣੇ ਚੇਲਿਆਂ ਨਾਲ ਘੁੰਮਣ ਫਿਰਨ ਗਏ ਤੇ ਉਹ ਸਤਲੁਜ ਦਰਿਆ ਦੇ ਕੰਢੇ 'ਤੇ ਚਲੇ ਗਏ, ਉਥੇ ਉਹਨਾਂ ਸਾਫ ਪਾਣੀ ਵੇਖ ਕੇ ਕਿਹਾ, ਅਜੋਧਨ ਨਹੀਂ ਇਹ 'ਪਾਕ ਪਟਨ' ਹੈ । ਜਦੋਂ ਉਹਨਾਂ ਦੇ ਚੇਲਿਆਂ ਨੇ ਇਹ ਸੁਣਿਆ ਤਾਂ ਉਹਨਾਂ ਨੇ ਸਾਰੇ ਹੀ ਇਹ ਧੁਮਾ ਦਿੱਤਾ ਕਿ ਬਾਬਾ ਫਰੀਦ ਜੀ ਨੇ ਅਜੋਧਨ ਦਾ ਨਾਮ ਪਾਕ ਪਟਨ ਰਖ ਦਿੱਤਾ ਹੈ । ਪਾਕ ਪਵਿਤ੍ਰ ਤੇ ਪਟਨ ਦਰਿਆ ਦਾ ਪਤਨ ਜਿਥੋਂ ਲੋਕ ਲੰਘ ਕੇ ਇਕ ਬੰਨਿਓਂ ਦੂਸਰੇ ਬੰਨੇ ਜਾਂਦੇ ਹਨ । ਛੇਤੀ ਹੀ ਅਜੋਧਨ ਸ਼ਹਿਰ ਦਾ ਨਾਂ ਪਾਕ ਪਟਨ ਪੱਕ ਗਿਆ, ਕੁਝ ਚਿਰ ਇਸ ਨੂੰ ਪਾਕ ਪਤਨ ਆਖਦੇ ਰਹੇ ਫਿਰ ਇਹ ਬਾਬਾ ਫਰੀਦ ਜੀ ਦੇ ਬੋਲਾਂ ਮੁਤਾਬਿਕ 'ਪਾਕ ਪਟਨ' ਹੀ ਬਣ ਗਿਆ, ਬਾਬਾ ਫਰੀਦ ਜੀ ਦਾ ਪਾਕ ਪਟਨ।

ਕਾਂਡ ਬਵੰਜਵਾਂ

## ਫਰੀਦ ਜੀ ਦੇ ਨਿਕਾਹ ਤੇ ਸੰਤਾਨ

ਬਾਬਾ ਫਰੀਦ ਜੀ ਦੀਆਂ ਚਾਰ ਪਤਨੀਆਂ ਸਨ । ਦੋ ਨਿਕਾਹ ਆਪ ਜੀ ਦੇ ਮੁਲਤਾਨ ਵਿਚ ਰਹਿੰਦਿਆਂ ਹੋਏ, ਤੀਸਰਾ ਦਿੱਲੀ ਦੇ ਬਾਦਸ਼ਾਹ ਦੀ ਲੜਕੀ ਨਾਲ ਹੋਇਆ ਤੇ ਚੌਥਾ ਨਿਕਾਹ ਫਰੀਦ ਜੀ ਨੇ ਪਾਕ ਪਟਨ ਵਿਚ ਆ ਕੇ ਇਕ ਖਤਰਾਣੀ ਨੂੰ ਮੁਸਲਮਾਨਣੀ ਬਣਾ ਕੇ ਉਸ ਨਾਲ ਕਰਾਇਆ ।

ਬਾਬਾ ਫਰੀਦ ਜੀ ਦੇ ਪੰਜ ਪੁੱਤਰ ਤੇ ਤਿੰਨ ਧੀਆਂ ਸਨ । ਸ਼ੇਖ ਬਦਰੁਦੀਨ, ਸ਼ੇਖ ਸਿਹਾਬੁਦੀਨ, ਸ਼ੇਖ ਨਿਜਾਮੁਦੀਨ, ਸ਼ੇਖ ਯਕੂਬ ਤੇ ਸ਼ੇਖ ਅਬਦੁਲ ਇਹ ਪੰਜ ਪੁੱਤਰ ਸਨ। ਬੀਬੀ ਫਾਤਮਾ ਮੌਲਾਨਾ, ਬੀਬੀ ਫਾਤਮਾ ਮਸਤੂਰਾ ਤੇ ਬੀਬੀ ਸ਼ਰੀਫਾ ਇਹ ਤਿੰਨ ਧੀਆਂ ਸਨ ।

ਬਾਬਾ ਫਰੀਦ ਜੀ ਦੀ ਪੀੜੀ ਵਿਚੋਂ ਉਹਨਾਂ ਦੇ ਜਾਨਸ਼ੀਨਾਂ ਦੀ ਗੱਦੀ ਵੀ ਚਲਦੀ ਹੈ । ਬਾਬਾ ਫਰੀਦ ਜੀ ਤੋਂ ਪਿੱਛੋਂ ਉਹਨਾਂ ਦਾ ਪੁੱਤਰ ਸ਼ੇਖ ਬਦਰੁਦੀਨ ਗੱਦੀ ਨਸ਼ੀਨ ਬਣਿਆ ਤੇ ਬਾਰ੍ਹਵੇਂ ਗੱਦੀ ਨਸ਼ੀਨ ਸ਼ੇਖ ਬ੍ਰਹਮ (ਇਬਰਾਹੀਮ) ਨਾਲ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦੋ ਵਾਰ ਮੁਲਾਕਾਤ ਪਾਕ ਪਟਨ ਵਿਚ ਹੋਈ । ਉਹਨਾਂ ਕੋਲੋਂ ਹੀ ਬਾਬਾ ਫਰੀਦ ਜੀ ਦੀ ਰਚੀ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲੀ ਜੋ ਆਦਿ ਸ੍ਰੀ

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ।

ਕਾਂਡ ਤਰਵੰਜਵਾਂ

# ਫਰੀਦ ਜੀ ਨੇ ਇਸਲਾਮੀ ਮਤ ਫੈਲਾਉਣਾ

ਸਾਰੇ ਹਿੰਦੋਸਤਾਨ ਵਿਚ ਵੱਖ ਵੱਖ ਜ਼ਾਤਾਂ ਦੇ ਲੋਕ ਵਸਦੇ ਸਨ ਤੇ ਬ੍ਰਾਹਮਣ ਆਪਣੇ ਆਪ ਨੂੰ ਸਭ ਤੋਂ ਉੱਚੀ ਜ਼ਾਤ ਵਾਲੇ ਅਰਥਾਤ—ਰੱਬ ਦੇ ਭੇਜੇ ਹੋਏ ਬੰਦੇ ਸਮਝਦੇ ਸਨ ਤੇ ਬਾਕੀ ਜਾਤਾਂ ਨੂੰ ਉਹ ਕੰਮੀ ਆਖਦੇ ਸਨ । ਸਾਰੇ ਹਿੰਦੋਸਤਾਨ ਵਿਚ ਵੱਖ-੨ ਧਰਮ ਸਨ, ਕੋਈ ਦੇਵੀ ਦੇਵਤੇ ਦੀ ਮੂਰਤੀ ਦੀ ਪੂਜਾ ਕਰਦਾ, ਕੋਈ ਮੜ੍ਹੀਆਂ ਨੂੰ ਪੂਜਦਾ ਆਦਿ ਸਾਰੀਆਂ ਹੀ ਜਾਤਾਂ ਦੇ ਲੋਕ ਵੱਖ ਵੱਖ ਰਸਮਾਂ ਨਾਲ ਪੂਜਾ ਕਰਦੇ ਸਨ । ਖਾਸ ਕਰਕੇ ਮੂਰਤੀ ਪੂਜਾ ਦਾ ਰਿਵਾਜ ਬਹੁਤ ਜ਼ਿਆਦਾ ਸੀ ।

ਅਰਬ ਦੇਸ਼ ਇਕ ਇਸਲਾਮ ਨੂੰ ਮੰਨਦੇ ਸਨ ਤੇ ਅਰਬਾਂ ਵਿਚੋਂ ਜਿਉਂ ਹੀ ਇਸਲਾਮੀ ਹਮਲਾਵਰ ਹਿੰਦ 'ਤੇ ਹਮਲਾ ਕਰਨ ਆਉਂਦੇ ਤੇ ਆਪਣਾ ਰਾਜ ਸਥਾਪਤ ਕਰਦੇ । ਇਸ ਨਾਲ ਹੀ ਸੂਫੀ ਫਕੀਰ ਇਸਲਾਮ ਦਾ ਪ੍ਰਚਾਰ ਕਰਨ ਲਈ ਹਿੰਦ ਵਿਚ ਆਉਂਦੇ ਰਹੇ। ਬਾਬਾ ਫਰੀਦ ਜੀ ਤੋਂ ਪਹਿਲਾਂ ਤੇ ਮਗਰੋਂ ਨਾ ਤੇ ਕਿਸੇ ਇਸਲਾਮੀ ਬਾਦਸ਼ਾਹ ਨੇ ਜ਼ਬਰਨ ਇੰਨੇ ਭਾਰਤੀਆਂ ਨੂੰ ਮੁਸਲਮਾਨ ਬਣਾਇਆ ਤੇ ਨਾ ਹੀ ਸੂਫੀ ਤੇ ਚਿਸ਼ਤੀ ਫਕੀਰਾਂ ਨੇ ਪ੍ਰਚਾਰ ਕਰਕੇ ਹੀ ਇਸਲਾਮੀ ਮੱਤ ਨੂੰ ਫੈਲਾਇਆ ਜਿੰਨਾ ਕਿ ਬਾਬਾ ਫਰੀਦ ਜੀ ਨੇ ਆਪਣੇ ਪ੍ਰਚਾਰ ਰਾਹੀਂ ਭਾਰਤੀਆਂ ਨੂੰ ਮੁਸਲਮਾਨ ਬਣਾਇਆ । ਇਤਿਹਾਸ ਦੱਸਦਾ ਹੈ ਕਿ ਬਾਬਾ ਫਰੀਦ ਜੀ ਤੋਂ ਕਾਫੀ ਸਮਾਂ ਪਿਛੋਂ ਬਾਦਸ਼ਾਹ ਔਰੰਗਜ਼ੇਬ ਨੇ ਜ਼ਬਰਨ ਇੰਨੇ ਹਿੰਦੂਆਂ 'ਤੇ ਭਾਰਤ ਦੇ ਹੋਰ ਜਾਤਾਂ ਦੇ ਲੋਕਾਂ ਨੂੰ ਮੁਸਲਮਾਨ ਨਹੀਂ ਬਣਾਇਆ ਜਿੰਨਾ ਕਿ ਬਾਬਾ ਫਰੀਦ ਜੀ ਨੇ ਇਸਲਾਮ ਦਾ ਪ੍ਰਚਾਰ ਕਰਕੇ ਭਾਰਤੀਆਂ ਨੂੰ ਮੁਸਲਮਾਨ ਬਣਾਇਆ ਹਾਲਾਂ ਕਿ ਔਰੰਗਜ਼ੇਬ ਦੀ ਇਹ ਕਹਾਵਤ ਕਿੱਡੀ ਮਸ਼ਹੂਰ ਹੈ ਕਿ ਉਹ ਰੋਜ਼ ਹਿੰਦੂਆਂ ਦੇ ਸਵਾ ਮਣ ਜੰਜੂ ਲਾਹ ਕੇ ਫਿਰ ਰੋਟੀ ਖਾਂਦਾ ਸੀ । ਬਾਬਾ ਫਰੀਦ ਜੀ ਨੇ ਆਪਣੀ ਰਚਨਾ ਰਾਹੀਂ ਤੇ ਹਜ਼ਰਤ ਦੇ ਅਸੂਲ ਦੱਸ ਕੇ ਜ਼ਿਆਦਾ ਭਾਰਤੀਆਂ ਨੂੰ ਮੁਸਲਮਾਨ ਬਣਾਇਆ ।

ਬਾਬ ਫਰੀਦ ਜੀ ਦਾ ਇਹ ਉਪਦੇਸ਼ ਸੀ ਕਿ ਖੁਦਾ ਸਭ ਦਾ ਸਾਂਝਾ ਹੈ । ਅਸੀਂ ਉਸ ਖੁਦਾ ਦੇ ਬੰਦੇ ਹਾਂ ਉਸ ਵਾਸਤੇ ਕੋਈ ਵੱਡਾ ਛੋਟਾ ਤੇ ਕੋਈ ਊਚ ਨੀਚ ਨਹੀਂ ਹੈ । ਇਸ ਦੇ ਉਲਟ ਭਾਰਤ ਦੇ ਬ੍ਰਾਹਮਣ ਆਪਣੇ ਆਪ ਨੂੰ ਖੁਦਾ ਦੇ ਬੰਦੇ ਦੱਸ ਕੇ ਹੋਰ ਜਾਤਾਂ 'ਤੇ ਡਾਢੇ ਜ਼ੁਲਮ ਕਰਦੇ ਸਨ ਤੇ ਲੋਕ ਉਨ੍ਹਾਂ ਤੋਂ ਬੜੇ ਤੰਗ ਸਨ । ਜਦੋਂ ਹੋਰ ਜਾਤਾਂ ਦੇ ਲੋਕਾਂ ਨੇ ਬਾਬਾ ਫਰੀਦ ਜੀ ਦਾ ਇਹ ਪ੍ਰਚਾਰ ਸੁਣਿਆਂ ਕਿ ਅਸੀਂ ਸਭ ਇਕ ਖੁਦਾ ਦੇ ਬੰਦੇ ਹਾਂ ਤੇ ਸਭ ਇਕ ਹੀ ਬਰਾਬਰ ਦੇ ਹਾਂ ਤਾਂ ਉਹਨਾਂ ਨੇ ਇਸਲਾਮ ਮਤ ਧਾਰਨ ਕਰ ਲਿਆ।

ਪੜਚੋਲ ਕਰਕੇ ਲਿਖੇ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਪਾਕ ਪਟਨ ਤੇ ਝੰਗ ਦੇ ਇਲਾਕੇ ਵਿਚ ਬਹੁਤ ਮੁਸਲਮਾਨ ਵਸਦੇ ਸਨ, ਉਹ ਪਹਿਲਾਂ ਹਿੰਦੂ ਸਨ ਤੇ ਬਾਬਾ ਫਰੀਦ ਜੀ ਦੇ ਪ੍ਰਚਾਰ ਨਾਲ ਹੀ ਮੁਸਲਮਾਨ ਬਣੇ ਸਨ। ਨੀਵੀਆਂ ਜਾਤਾਂ ਦੇ ਭਾਰਤੀ ਲੋਕ ਇਹ ਸਮਝ ਕੇ ਹੀ ਮੁਸਲਮਾਨ ਬਣਦੇ ਜਾਂਦੇ ਸਨ ਕਿ ਇਸ ਧਰਮ ਵਿਚ ਕੋਈ ਦੂਜ ਦਵੈਤ ਨਹੀਂ ਤੇ ਸਭ ਇਕ ਹੀ ਖੁਦਾ ਨੂੰ ਮੰਨਦੇ ਹਨ।

ਬਾਬਾ ਫਰੀਦ ਜੀ ਪਹਿਲਾਂ ਅਰਬੀ ਤੇ ਫਾਰਸੀ ਦੇ ਵਿਦਵਾਨ ਸਨ। ਉਹਨਾਂ ਹਿੰਦ ਵਿਚ ਇਸਲਾਮ ਦਾ ਪ੍ਰਚਾਰ ਕਰਨ ਵਾਸਤੇ ਹੀ ਲਹਿੰਦੀ ਬੋਲੀ ਸਿਖੀ ਤੇ ਉਸ ਵਿਚ ਆਪਣੀ ਰਚਨਾ ਦੇ ਸਲੋਕ ਲਿਖੇ ਜਿਹੜੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਜਿਥੇ ਬ੍ਰਾਹਮਣ ਹੋਰ ਜ਼ਾਤੀ ਦੇ ਲੋਕਾਂ ਨੂੰ ਭਗਤੀ ਨਹੀਂ ਸੀ ਕਰਨ ਦੇਂਦੇ (ਰੱਬ ਦਾ ਨਾਮ ਨਹੀਂ ਸੀ ਲੈਣ ਦੇਂਦੇ) ਉਥੇ ਫਰੀਦ ਜੀ ਆਪਣੀ ਰਚਨਾ ਵਿਚ ਆਖਦੇ ਹਨ ਕਿ ਉਸ ਖੁਦਾ ਦੀ ਬੰਦਗੀ ਕਰੋ ਜਿਸ ਦੇ ਦਰਬਾਰ ਵਿਚ ਸਾਨੂੰ ਸਾਰਿਆਂ ਨੂੰ ਆਪਣੇ ਮਾੜੇ ਚੰਗੇ ਕਰਮਾਂ ਦਾ ਲੇਖਾ ਦੇਣਾ ਪਵੇਗਾ।

ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥
ਕਬ ਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥
ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥੭੧॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥੭੨॥

ਫਰੀਦ ਜੀ ਸਭ ਨੂੰ ਆਖਦੇ ਹਨ ਕਿ ਖੁਦਾ ਦੀ ਬੰਦਗੀ ਕਰਨ ਨੂੰ ਜੋ ਲੋਕ ਪੰਜ ਵਕਤ ਮਸੀਤ ਵਿਚ ਨਿਮਾਜ ਪੜ੍ਹਨ ਲਈ ਆਉਂਦੇ ਤਾਂ ਉਹ ਉਹਨਾਂ ਵਾਸਤੇ ਇਹ ਰੀਤ ਚੰਗੀ ਨਹੀਂ। (ਉਸ ਵਿਚ ਉਸ ਕਿਸੇ ਇਕ ਨੂੰ ਨਹੀਂ ਸਭ ਇਸਲਾਮ ਵਾਲਿਆਂ ਨੂੰ ਸੱਦਾ ਦੇਂਦੇ ਹਨ।)

ਫਰੀਦ ਜੀ ਕਹਿੰਦੇ ਹਨ ਸੁਬ੍ਹਾ ਉੱਠ ਮੂੰਹ ਹੱਥ ਧੋ ਕੇ ਉਸ ਖੁਦਾ ਦੀ ਨਿਮਾਜ਼ ਗੁਜਾਰ (ਰੱਬ ਦਾ ਨਾਂ ਲੈ) ਤੇ ਜੇਕਰ ਇਹ ਤੇਰਾ ਸਿਰ ਆਪਣੇ ਖੁਦਾ ਦੀ ਬੰਦਗੀ ਕਰਨ ਨੂੰ ਨਹੀਂ ਝੁਕਦਾ ਤਾਂ ਇਸ ਨੂੰ ਕੱਟ ਕੇ ਰੱਖ ਦੇ।

ਜਿਹੜਾ ਸਿਰ ਪ੍ਰਭੂ (ਖੁਦਾ) ਦੀ ਬੰਦਗੀ ਕਰਨ ਲਈ ਨਹੀਂ ਝੁਕਦਾ, ਉਸ ਨੂੰ ਕੀ ਕਰਨਾ ? ਉਸ ਨੂੰ ਤਾਂ ਹਾਂਡੀ ਥੱਲੇ ਬਾਲਣ ਦੀ ਥਾਂ ਬਾਲ ਦੇਣਾ ਚਾਹੀਦਾ ਹੈ।

ਬਾਬਾ ਫਰੀਦ ਜੀ ਦੇ ਇਹ ਸਲੋਕ ਜਿਹੜੇ ਕਿ ਕਿਸੇ ਨਾਲ ਵਿਤਕਰਾ ਨਹੀਂ ਕਰਦੇ, ਹੋਰ ਜਾਤਾਂ ਦੇ ਲੋਕਾਂ ਨੂੰ ਬਹੁਤ ਚੰਗੇ ਲੱਗੇ ਤੇ ਉਹ ਉਹਨਾਂ ਨੂੰ ਸੁਣ ਕੇ ਤੇ ਬਾਬਾ ਫਰੀਦ

ਜੀ ਦਾ ਇਹ ਉਪਦੇਸ਼ ਸੁਣ ਕੇ ਅਸੀਂ ਬਰਾਬਰ ਦੇ ਹੀ ਉਸ ਖੁਦਾ ਦੇ ਬੰਦੇ ਹਾਂ, ਇਸਲਾਮ ਮਤ ਧਾਰਨ ਕਰਦੇ ਗਏ। ਇਸੇ ਤਰ੍ਹਾਂ ਬਾਬਾ ਫਰੀਦ ਜੀ ਸਭ ਤੋਂ ਵੱਧ ਇਸਲਾਮ ਦਾ ਪ੍ਰਚਾਰ ਕਰਨ ਵਾਲੇ ਸਨ।

ਕਾਂਡ ਚਰੰਜਵਾਂ

## ਬਾਬਾ ਫਰੀਦ ਜੀ ਦੇ ਬੁੱਢਾਪੇ ਦਾ ਜੀਵਨ

ਬਾਬਾ ਫਰੀਦ ਜੀ ਨੇ ਜਿਨੇ ਵੀ ਸਲੋਕਾਂ ਦਾ ਉਚਾਰਨ ਕੀਤਾ ਹੈ ਉਹ ਸਾਰੇ ਹੀ ਉਨ੍ਹਾਂ ਨੇ ਆਪਣੀ ਜ਼ਿੰਦਗੀ ਤੇ ਉਮਰ ਦੇ ਹਿਸਾਬ ਨਾਲ ਆਪਣੇ ਆਪ ਨੂੰ ਮੁਖਾਤਿਬ ਕਰਕੇ (ਆਪਣੇ ਆਪ 'ਤੇ ਮਿਸਾਲਾਂ ਦੇ ਕੇ) ਹੀ ਉਚਰੇ ਹਨ।

ਜਦੋਂ ਬਾਬਾ ਫਰੀਦ ਜੀ ਦੀ ਉਮਰ ਵਡੇਰੀ ਹੋ ਗਈ, ਦਾੜ੍ਹੀ ਮੁੱਛਾਂ ਤੇ ਸਿਰ ਦੇ ਵਾਲ ਚਿੱਟੇ ਹੋ ਗਏ, ਅੱਖਾਂ ਦੀ ਨਜ਼ਰ ਤੇ ਸਰੀਰ ਕਮਜ਼ੋਰ ਹੋ ਗਿਆ ਤਾਂ ਆਪ ਜੀ ਸਲੋਕਾਂ ਦਾ ਉਚਾਰਨ ਕਰਕੇ ਉਪਦੇਸ਼ ਕਰਦੇ ਹਨ ਕਿ ਜੋ ਕੰਮ ਵੇਲੇ ਸਿਰ ਹੋ ਜਾਵੇ ਉਸ ਦੀ ਕੋਈ ਰੀਸ ਨਹੀਂ, ਇਸ ਤਰ੍ਹਾਂ ਖੁਦਾ ਦੀ ਬੰਦਗੀ ਵੀ ਵੇਲੇ ਨਾਲ ਕੀਤੀ ਜਾਵੇ ਤਾਂ ਠੀਕ ਹੈ ਫਿਰ ਬੁਢਾਪੇ ਵਿਚ ਕੁਝ ਨਹੀਂ ਹੋਣਾ ਤੇ ਅੰਤ ਸਮੇਂ ਦੇ ਕੁਝ ਸਲੋਕ ਜੋ ਬਾਬਾ ਫਰੀਦ ਜੀ ਨੇ ਉਚਾਰਨ ਕੀਤੇ ਹਨ।

ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥
ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥

ਫਰੀਦ ਜੀ ਆਪਣੇ ਆਪ ਨੂੰ ਕਹਿੰਦੇ ਹਨ, ਹੇ ਫਰੀਦ ਵੇਖਦਿਆਂ-ਵੇਖਦਿਆਂ ਹੀ ਵੇਖ ਕੀ ਕੁਝ ਹੋ ਗਿਆ ਕਿ ਤੇਰੀ ਕਾਲੀ ਦਾੜ੍ਹੀ ਚਿੱਟੀ ਹੋ ਗਈ, ਪਿਛੇ ਜੋ ਜਵਾਨੀ ਦੀ ਉਮਰ ਵਾਲਾ ਸਮਾਂ ਸੀ, ਉਹ ਬਹੁਤ ਦੂਰ ਲੰਘ ਗਿਆ ਤੇ ਮੌਤ ਦੇ ਆਉਣ ਵਾਲਾ ਨੇੜੇ ਆ ਗਿਆ।

ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥
ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥

ਹੇ ਫਰੀਦ ! ਹੁਣ ਦੇਖ ਕੀ ਹੋਇਆ ਕਿ ਜੋ ਵੀ ਮਿਠੇ ਪਦਾਰਥ ਸਨ, ਸਭ ਕੌੜੇ ਜ਼ਹਿਰ ਵਰਗੇ ਲਗਦੇ ਹਨ। ਆਪਣੇ ਸਾਈਂ ਤੋਂ ਬਗੈਰ ਆਪਣੀ ਪੀੜਾ ਦਾ ਦੁਖੜਾ ਹੋਰ ਕਿਸ ਨੂੰ ਆਖੀਏ ?

ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥

ਮੇਰੀਆਂ (ਫਰੀਦ ਜੀ ਦੀਆਂ) ਅੱਖਾਂ ਵੇਖ ਵੇਖ ਕੇ ਕਮਜ਼ੋਰ ਹੋ ਗਈਆਂ ਹਨ ਤੇ ਜਗ

ਦੇ ਮਾੜੇ ਚੰਗੇ ਬੋਲ ਸੁਣ ਕੇ ਕੰਨ ਬੋਲੇ ਹੋ ਗਏ ਹਨ ਤੇ ਇਸ ਦੇ ਨਾਲ ਹੀ ਦੇਹੀ (ਸਰੀਰ) ਵੀ ਪੱਕ ਕੇ (ਬਿਧ ਹੋ ਕੇ) ਹੋਰ ਵੀ ਰੰਗ ਵਟਾ ਲਿਆ ਹੈ ।

ਬਾਬਾ ਫਰੀਦ ਜੀ ਇਨ੍ਹਾਂ ਸਾਰੀਆਂ ਗੱਲਾਂ ਦਾ ਨਿਚੋੜ ਜਵਾਨੀ ਦੇ ਐਸ਼ ਵਿਚ ਲੰਘ ਚੁੱਕੇ ਦਿਨਾਂ ਬਾਰੇ ਇਸ ਸਲੋਕ ਦਾ ਉਚਾਰਨ ਕਰਕੇ ਜਗ ਦੇ ਲੋਕਾਂ ਨੂੰ ਉਪਦੇਸ਼ ਦੇਂਦੇ ਹਨ ।

ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥

ਜਿਨ੍ਹਾਂ ਨੇ ਕਾਲੇ ਕੇਸਾਂ (ਜਵਾਨੀ ਦੀ ਉਮਰ) ਵੇਲੇ ਉਸ ਖੁਦਾ ਦੀ ਬੰਦਗੀ ਕਰਕੇ ਉਸ ਦਾ ਰੰਗ ਨਹੀਂ ਮਾਣਿਆ ਫਿਰ ਸਭਨਾਂ ਵਿਚੋਂ ਕੋਈ ਵਿਰਲਾ ਹੀ ਕਰਮਾਂ ਵਾਲਾ ਹੋਵੇਗਾ (ਜਿਹੜਾ ਧਉਲਿਆਂ ਦੀ ਉਮਰ ਬੁਢਾਪੇ ਵਿਚ) ਖੁਦਾ ਦੀ ਬੰਦਗੀ ਕਰੇਗਾ । ਏ ਫਰੀਦ, ਤੂੰ ਆਪਣੇ ਸਾਈਂ (ਮਾਲਿਕ) ਨਾਲ ਪ੍ਰੇਮ ਕਰ, ਤੇਰਾ ਰੰਗ ਨਿਤ ਨਵਾਂ ਹੀ ਹੋਵੇਗਾ ।

ਫਰੀਦਾ ਚਾਰਿ ਗਵਾਇਆ ਹੰਢਿਕੈ ਚਾਰਿ ਗਵਾਇਆ ਸੰਮਿ ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥੩੮॥

ਫਰੀਦ ਜੀ ਦੁਨੀਆਂ ਵਿਚ ਆਏ ਮਾਣਸ ਨੂੰ ਸੰਬੋਧਨ ਕਰਕੇ ਆਖਦੇ ਹਨ, ਹੇ ਬੰਦੇ, ਦਿਨ ਦੇ ਚਾਰ ਪਹਿਰ ਤੂੰ ਫਿਰ ਤੁਰ ਕੇ ਦੁਨੀਆਂ ਦੇ ਕੰਮਾਂ ਵਿਚ ਗਵਾ ਦਿੱਤੇ ਤੇ ਚਾਰ ਪਹਿਰ ਤੂੰ ਸੌਂ ਕੇ ਗਵਾ ਦਿੱਤੇ ਹਨ । ਅਖੀਰ ਸਮੇਂ ਰੱਬ ਤੇਰੇ ਕੋਲੋਂ ਹਿਸਾਬ ਮੰਗੇਗਾ ਕਿ ਤੂੰ ਦੁਨੀਆਂ ਵਿਚ ਕਿਸ ਕੰਮ ਲਈ ਆਇਆ ਸੀ ?

ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥੯੪॥

(ਮੈਨੂੰ) ਇਨ੍ਹਾਂ ਅੱਖਾਂ ਨਾਲ ਵੇਖਦਿਆਂ ਕਿੰਨੀ ਹੀ ਦੁਨੀਆਂ ਏਸ ਜਗ ਵਿਚੋਂ ਚਲੀ ਗਈ ਹੈ । ਲੋਕਾਂ ਨੂੰ ਆਪੋ ਆਪਣੇ ਕੰਮਾਂ ਦੀ ਪਈ ਹੋਈ ਹੈ ਤੇ ਮੈਨੂੰ ਆਪਣੀ ਲੱਗੀ ਹੋਈ ਹੈ ਕਿ ਕਦੋਂ ਖੁਦਾ ਨਾਲ ਮੇਲ ਹੋਵੇਗਾ ?

ਫਰੀਦਾ ਪਿਛਲ ਰਾਤਿ ਨ ਜਾਗਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥

ਹੇ ਫਰੀਦ, ਜੇਕਰ ਤੂੰ ਰਾਤ ਦੇ ਪਿਛਲੇ ਪਹਿਰ (ਅੰਮ੍ਰਿਤ ਵੇਲੇ) ਨਹੀਂ ਜਾਗਿਆ ਤਾਂ ਤੂੰ ਜੀਉਂਦਾ ਹੀ ਮਰਿਆ ਹੋਇਆ ਹੈਂ । ਜੇਕਰ ਤੂੰ ਇਹ ਸਮਝਦਾ ਹੈਂ ਕਿ ਮੈਂ ਰੱਬ ਨੂੰ ਵਿਸਾਰ ਦਿੱਤਾ ਹੈ ਤਾਂ ਇਹ ਗਲਤ ਹੈ, ਉਸ ਨੇ ਤੈਨੂੰ ਨਹੀਂ ਵਿਸਾਰਿਆ । (ਉਹ ਤੈਨੂੰ ਹਰ ਇਕ ਕਰਮ ਕਰਦੇ ਵੇਖ ਰਿਹਾ ਹੈ, ਜਿਸ ਦਾ ਤੈਨੂੰ ਲੇਖਾ ਦੇਣਾ ਪਵੇਗਾ) ।

ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥

ਰਾਤ ਦੇ ਪਹਿਲੇ ਪਹਿਰ ਦਾ ਸਿਮਰਨ ਇਕ ਫੁੱਲ ਸਮਾਨ ਹੈ ਤੇ ਪਿਛਲੀ ਰਾਤ ਦੇ ਸਿਮਰਨ ਦਾ ਫਲ ਇਕ ਫਲ ਦੇ ਸਮਾਨ ਹੈ। ਇਸ ਫਲ ਨੂੰ ਆਪਣੇ ਮਾਲਿਕ (ਖੁਦਾ) ਪਾਸੋਂ ਉਹੀ ਪ੍ਰਾਪਤ ਕਰਦੇ ਹਨ ਜਿਹੜੇ ਅੰਮ੍ਰਿਤ ਵੇਲੇ ਉਠ ਕੇ ਉਸ ਦੀ ਬੰਦਗੀ ਕਰਦੇ ਹਨ।

ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥੫੫॥

ਹੇ ਫਰੀਦ ! ਤੇਰਾ ਸਿਰ, ਦਾੜ੍ਹੀ ਤੇ ਮੁੱਛਾਂ ਵੀ ਚਿੱਟੀਆਂ ਹੋ ਗਈਆਂ ਹਨ। ਪਰ ਹੇ ਗਾਫਲ ਤੇ ਕਮਲੇ ਮਨ ! ਤੂੰ ਹਾਲੇ ਵੀ ਖੁਸ਼ੀਆਂ ਹੀ ਮਨਾ ਰਿਹਾ ਹੈਂ।

ਚਲਿ ਚਲਿ ਗਈਆਂ ਪੰਖੀਆਂ ਜਿਨੀ ਵਸਾਏ ਤਲ ॥
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥

(ਇਸ ਜਗਤ ਵਿਚੋਂ) ਜੀਵ ਰੂਪੀ ਪੰਛੀਆਂ ਦੀਆਂ ਡਾਰਾਂ ਵਾਰੋ ਵਾਰੀ ਚਲੀਆਂ ਗਈਆਂ ਹਨ, ਜਿਨ੍ਹਾਂ ਨੇ ਇਸ ਜਗਤ ਰੂਪੀ ਤਲਾਬ ਨੂੰ ਵਸਾਇਆ ਹੋਇਆ ਸੀ (ਰੌਣਕ ਦਿੱਤੀ ਹੋਈ ਸੀ)। ਹੇ ਫਰੀਦ, ਭਰਿਆ ਸਰੋਵਰ (ਜ਼ਿੰਦਗੀ ਦਾ ਸਰੋਵਰ) ਵੀ ਸੁੱਕ ਜਾਵੇਗਾ ਤੇ ਰੂਹਾਂ ਇਕੱਲੀਆਂ ਕਮਲਾ ਜਾਣਗੀਆਂ।

ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੬॥

ਦਰਿਆ ਦੇ ਕੰਢੇ ਖੜਾ ਰੁਖ ਕਿੰਨਾ ਕੁ ਚਿਰ ਧੀਰਜ ਕਰੇਗਾ ਤੇ ਕੱਚੇ ਘੜੇ ਵਿਚ ਕਿੰਨਾ ਕੁ ਚਿਰ ਪਾਣੀ ਰਖਿਆ ਜਾ ਸਕਦਾ ਹੈ। ਫਰੀਦ ਜੀ ਕਹਿੰਦੇ ਹਨ, ਇਸ ਤਰ੍ਹਾਂ ਹੀ ਇਕ ਮਨੁਖ ਮੌਤ ਦੀ ਨਦੀ ਕੰਢੇ ਖੜਾ ਹੈ ਤੇ ਇਹ ਕਿੰਨਾ ਕੁ ਚਿਰ ਜੀਵਨ ਦੀ ਆਸ ਰਖ ਸਕਦਾ ਹੈ।

ਫਰੀਦ ਜੀ ਦਾ ਸਰੀਰ ਬਹੁਤ ਬ੍ਰਿਧ ਹੋ ਗਿਆ, ਉਠ ਕੇ ਤੁਰਨਾ ਫਿਰਨਾ ਵੀ ਮੁਸ਼ਕਿਲ ਹੋ ਗਿਆ ਤੇ ਉਹ ਆਪਣੇ ਬੀਤ ਚੁਕੇ ਵਕਤ ਦੀ ਗੱਲ ਕਰਕੇ ਸਲੋਕ ਦਾ ਉਚਾਰਨ ਕਰਦੇ ਹਨ।

ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ੍ ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥

ਫਰੀਦ ਜੀ ਆਪਣੇ ਬੁਢਾਪੇ ਵਿਚ ਤੁਰ ਫਿਰ ਨ ਸਕਣ ਕਰਕੇ ਕਹਿੰਦੇ ਹਨ ਕਿ ਫਰੀਦ, ਇਨ੍ਹਾਂ ਨਿੱਕੀਆਂ ਨਿੱਕੀਆਂ ਲੱਤਾਂ ਨਾਲ ਮੈਂ ਮੈਦਾਨ ਤੇ ਪਹਾੜਾਂ ਦੇ ਔਖੇ ੨ ਰਸਤੇ ਭਉਂਦਾ ਫਿਰਿਆ ਹਾਂ ਪਰ ਅੱਜ ਮੇਰੀ ਬ੍ਰਿਧ ਅਵਸਥਾ ਹੋਣ ਕਰਕੇ ਮੇਰੇ ਲਾਗੇ ਹੀ ਪਿਆ ਪਾਣੀ

ਵਾਲਾ ਲੋਟਾ ਮੈਨੂੰ ਸੌ ਕੋਹਾਂ ਦੂਰ ਜਾਪਦਾ ਹੈ। ਅਰਥਾਤ—ਜਿਹੜੀ ਗੱਲ ਜਵਾਨੀ ਵਿਚ ਹੋ ਸਕਦੀ ਹੈ, ਉਹ ਬੁੱਢਾਪੇ ਵਿਚ ਕਰਨੀ ਬੜੀ ਔਖੀ ਹੈ, ਇਸੇ ਤਰ੍ਹਾਂ ਖੁਦਾ ਦੀ ਬੰਦਗੀ ਵੀ ਜਵਾਨੀ ਵਿਚ ਕਰਨੀ ਸੌਖੀ ਹੈ ਤੇ ਬੁੱਢਾਪੇ ਵਿਚ ਕਰਨੀ ਔਖੀ ਹੈ।

ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ॥
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ॥੬੮॥

ਹੇ ਫਰੀਦ ! ਇਹ ਸੁਹਣੇ ਰੰਗ ਵਾਲੀ ਘੜੀ (ਮਿੱਟੀ ਦਾ ਭਾਂਡਾ ਇਹ ਸਰੀਰ) ਅਤੇ ਸੁੰਦਰ ਲਜ ਜਿਸ ਨਾਲ ਘੜੀ ਬੱਧੀ ਹੋਈ ਸੀ, ਉਹ ਵੀ ਟੁੱਟ ਗਈ ਹੈ। ਹੁਣ ਮੌਤ ਦਾ ਫਰਿਸ਼ਤਾ ਅਜਰਾਈਲ ਕਿਸ ਘਰ ਦਾ ਪ੍ਰਾਹੁਣਾ ਹੈ। ਹੁਣ ਕਿਸ ਦੀ ਵਾਰੀ ਹੈ ਜਿਸ ਨੂੰ ਉਸ ਨੇ ਲੈ ਜਾਣਾ ਹੈ।

ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ॥
ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ॥੬੯॥

ਜਿਸ ਦੀ ਸੁਹਣੇ ਰੰਗ ਵਾਲੀ ਦੇਹੀ ਰੂਪ ਘੜੀ ਭੱਜ ਗਈ ਅਤੇ ਸਵਾਸਾਂ ਰੂਪੀ ਸੁਹਣੀ ਲੱਜ ਟੁਟ ਗਈ। ਹੁਣ ਉਨ੍ਹਾਂ ਨੂੰ ਮਨੁਖਾ ਜਨਮ ਵਾਲਾ ਸਮਾਂ ਫਿਰ ਨਹੀਂ ਮਿਲੇਗਾ, ਜਿਹੜੇ ਧਰਤੀ ਉਤੇ ਕੇਵਲ ਭਾਰ ਹੀ ਸਨ।

ਅਰਥਾਤ—ਮਨੁਖਾ ਜਨਮ ਧਾਰ ਕੇ ਜਿਹੜੇ ਖੁਦਾ ਦੀ ਬੰਦਗੀ ਨਹੀਂ ਕਰਦੇ, ਉਹ ਧਰਤੀ ਉਤੇ ਸਿਰਫ ਭਾਰ ਹੀ ਹਨ।

ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥
ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ॥੯੭॥

ਇਹ ਉਚੇ ਮੰਦਰ (ਮਹਲ) ਸਭ ਸੁੰਞੇਂ ਰਹਿ ਗਏ ਤੇ ਵਸਣਾ ਹੇਠਾਂ ਧਰਤੀ ਤੇ ਕਬਰਾਂ ਵਿਚ ਹੀ ਮਿਲੇਗਾ। ਨਿਮਾਣੀਆਂ ਕਬਰਾਂ ਰੂਹਾਂ ਮਲ ਕੇ ਬੈਠਣਗੀਆਂ, ਹੇ ਸ਼ੇਖ ਫਰੀਦ, ਰੱਬ ਦੀ ਬੰਦਗੀ ਕਰ, ਇਸ ਜਹਾਨ ਤੋਂ ਕੱਲ ਹੀ ਚਲਣਾ ਪਵੇਗਾ।

ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥੬੭॥

ਹੇ ਫਰੀਦ ! ਸਿਰ ਹੇਠਾਂ ਇੱਟ ਰੱਖ ਕੇ ਸੌਣਾ ਹੋਵੇਗਾ ਤੇ ਸਰੀਰ ਨੂੰ ਕੀੜੇ ਡੰਗ ਮਾਰਨਗੇ। ਤੈਨੂੰ ਇਕ ਪਾਸੇ ਪਿਆਂ ਨੂੰ (ਕਬਰ ਵਿਚ) ਕਈ ਜੁਗ ਬੀਤ ਜਾਣਗੇ।

ਫਰੀਦ ਜੀ ਨੇ ਆਦਮੀ ਨੂੰ ਪਿਛਲੇ ਸਲੋਕ ਵਿਚ ਸਮਝਾਇਆ ਕਿ ਏਥੇ ਤੂੰ ਮਖਮਲੀ ਲੇਫ ਤਲਾਈਆਂ 'ਤੇ ਸੌਂਦਾ ਹੈਂ ਤੇ ਆਪਣੀ ਮਰਜ਼ੀ ਮੁਤਾਬਿਕ ਉਠਦਾ ਬੈਠਦਾ ਹੈਂ ਪਰ ਮੌਤ ਪਿਛੋਂ ਤੂੰ ਕਬਰ ਵਿਚ ਪੈ ਕੇ ਮਿੱਟੀ ਨਾਲ ਮਿੱਟੀ ਹੋ ਜਾਵੇਂਗਾ।

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥੪੧॥

ਫਰੀਦ ਜੀ ਆਪਣੀ ਬ੍ਰਿਧ ਦੇਹੀ ਨੂੰ ਵੇਖ ਕੇ ਆਖਦੇ ਹਨ ਕਿ ਸ਼ੇਖ ਫਰੀਦ ਹੁਣ ਬੁੱਢਾ ਹੋ ਗਿਆ ਤੇ ਉਸ ਦਾ ਸਰੀਰ ਬੁਢੇਪੇ ਕਰਕੇ ਕੰਬਣ ਲੱਗ ਪਿਆ ਹੈ। ਭਾਵੇਂ ਸੌ ਵਰ੍ਹਿਆਂ ਤਕ ਵੀ ਹੋਰ ਜੀਣਾ ਮਿਲ ਜਾਵੇ ਤਦ ਵੀ ਇਸ ਸਰੀਰ ਨੇ ਅਖੀਰ ਇਕ ਦਿਨ ਨੂੰ ਮਿੱਟੀ ਹੀ ਹੋ ਜਾਣਾ ਹੈ।

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥੯੮॥

ਮੈਨੂੰ (ਫਰੀਦ ਨੂੰ) ਮੌਤ ਦਾ ਕੰਢਾ ਇਸ ਤਰ੍ਹਾਂ ਦਿਸ ਰਿਹਾ ਹੈ ਜਿਵੇਂ ਇਕ ਦਰਿਆ ਨੂੰ ਢਾਹ ਲਗੀ ਹੋਈ ਹੈ। (ਜਿਵੇਂ ਦਰਿਆ ਦਾ ਕੰਢਾ ਢਹਿੰਦਾ ਜਾਂਦਾ ਹੈ ਤਿਵੇਂ ਮੈਨੂੰ ਹੀ ਦਿਸ ਰਿਹਾ ਹੈ ਕਿ ਮੌਤ ਨੇ ਮੈਨੂੰ ਢਾਹ ਲਾਈ ਹੈ)। ਅੱਗੇ ਤਪੇ ਹੋਏ ਨਰਕ ਵਿਚ ਰੌਲੇ ਰੱਪੇ ਦੀ ਹਾਹਾਕਾਰ ਮਚੀ ਹੋਈ ਹੈ। (ਜਿਥੇ ਪਾਪੀ ਜੀਆਂ ਨੂੰ ਉਨ੍ਹਾਂ ਦੇ ਕੀਤੇ ਦੀਆਂ ਸਜ਼ਾਵਾਂ ਮਿਲ ਰਹੀਆਂ ਹਨ)। ਕਈਆਂ ਨੂੰ ਇਸ ਗੱਲ ਦੀ ਸੋਝੀ ਆ ਗਈ ਹੈ ਕਿ ਅੱਗੇ ਕੀਤੇ ਦਾ ਫਲ ਮਿਲਦਾ ਹੈ ਤੇ ਉਹ ਨੇਕ ਕੰਮ ਕਰਦੇ ਹਨ ਤੇ ਖੁਦਾ ਦੀ ਬੰਦਗੀ ਕਰਦੇ ਹਨ ਪਰ ਕਈ ਉਸ ਤਰ੍ਹਾਂ ਹੀ ਬੇ-ਪ੍ਰਵਾਹ ਹੋਏ ਫਿਰ ਰਹੇ ਹਨ। ਜਿਹੜੇ ਵੀ ਕਿਸੇ ਨੇ ਏਥੇ (ਸੰਸਾਰ ਵਿਚ) ਕੀਤੇ ਕੰਮ ਹਨ, ਉਹੀ ਅੰਤ ਨੂੰ ਦਰਗਾਹ ਵਿਚ ਜਾ ਕੇ ਉਸ ਦੀ ਜ਼ਿੰਦਗੀ ਦੇ ਗਵਾਹ ਬਣਦੇ ਹਨ। (ਜਿਹੋ ਜਿਹੇ ਕੋਈ ਕਰਮ ਕਰਦਾ ਹੈ, ਉਹੋ ਜਿਹੀ ਹੀ ਉਸ ਨੂੰ ਸਜ਼ਾ ਮਿਲਦੀ ਹੈ ਜੇਕਰ ਉਸ ਨੇ ਚੰਗੇ ਕਰਮ ਕੀਤੇ ਹਨ ਤਾਂ ਉਸ ਦਾ ਸਵਰਗਾਂ ਵਿਚ ਵਾਸਾ ਹੁੰਦਾ ਹੈ।

ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ॥
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥
ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥੧੦੦॥

ਸਾਢੇ ਤਿੰਨ ਮਣ ਦੇ ਮਨੁਖ ਦਾ ਸਰੀਰ ਅੰਨ ਤੇ ਪਾਣੀ ਨਾਲ ਚਲ ਰਿਹਾ ਹੈ। ਦੁਨੀਆਂ ਵਿਚ ਬੰਦਾ ਆਸਾਂ ਤੇ ਉਮੀਦਾਂ ਲੈ ਕੇ ਆਇਆ ਹੈ। ਮੌਤ ਦਾ ਫਰਿਸ਼ਤਾ ਜਦੋਂ ਸਾਰੇ ਦਰਵਾਜ਼ੇ ਤੋੜ ਕੇ ਆ ਜਾਂਦਾ ਹੈ (ਜਿੰਦ ਨੂੰ ਕੱਢ ਕੇ ਲੈ ਜਾਂਦਾ ਹੈ)। ਤਦ ਮਨੁਖ ਨੂੰ ਉਸ ਦੇ

ਪਿਆਰੇ ਭਾਈ ਮੌਤ ਦੇ ਫਰਿਸ਼ਤੇ ਅੱਗੇ ਤੋਰ ਦੇਂਦੇ ਹਨ। ਵੇਖ ਲਓ ਅੰਤ ਨੂੰ ਬੰਦਾ ਚਾਰ ਮਨੁਖਾਂ ਦੇ ਮੋਢਿਆਂ 'ਤੇ ਚੁਕਿਆ ਜਾ ਰਿਹਾ ਹੈ। ਫਰੀਦ ਜੀ ਕਹਿੰਦੇ ਹਨ, ਆਦਮੀ ਨੇ ਜਿਹੜੇ ਚੰਗੇ ਕੰਮ ਜਗ ਵਿਚ ਆ ਕੇ ਕੀਤੇ ਨੇ ਦਰਗਾਹ ਵਿਚ ਉਸ ਦੇ ਉਹੋ ਹੀ ਸਹਾਈ ਹੁੰਦੇ ਹਨ।

ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥
ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥੯੩॥

ਹੇ ਫਰੀਦ ! ਨਿਮਾਣ ਕਬਰ ਸੱਦਾ ਦੇ ਰਹੀ ਹੈ ਕਿ ਹੇ ਬੇ-ਘਰੇ ਜੀਵ ਤੂੰ ਆਪਣੇ ਅਸਲੀ ਘਰ (ਕਬਰ) ਵਿਚ ਜਾ। ਓੜਕ ਨੂੰ ਤੂੰ ਏਥੇ ਹੀ ਆਵਣਾ ਹੈ, ਹੁਣ ਮਰਨੋਂ ਨਾ ਡਰ।

ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥੪੭॥

ਹੇ ਫਰੀਦ, ਸਰੀਰ ਗੋਦੜੀ ਨੂੰ ਤਾਂ ਕਈ ਮੇਖਾਂ ਹਨ (ਜਿਹੜੀ ਵਿਗੜਨ ਤੇ ਗੰਢ ਤੁਪ ਹੋ ਜਾਂਦੀ ਹੈ) ਪਰ ਜਿੰਦ ਨੂੰ ਕੋਈ ਮੇਖ ਨਹੀਂ। ਆਪੋ ਆਪਣੀ ਵਾਰੀ ਆਉਣ 'ਤੇ ਸਭ ਸ਼ੇਖ ਤੇ ਚੇਲੇ ਭੀ ਏਥੋਂ ਤੁਰ ਗਏ।

ਇਸ ਤਰ੍ਹਾਂ ਬਾਬਾ ਫਰੀਦ ਜੀ ਆਪਣੇ ਅੰਤ ਸਮੇਂ ਆਪਣੇ ਆਪ ਤੇ ਉਦਾਹਰਣਾਂ ਦੇ ਕੇ ਉਪਦੇਸ਼ ਕਰਦੇ ਰਹੇ ਕਿ ਹਰ ਜੀਵ ਤੇ ਪਹਿਲਾਂ ਬਚਪਨ ਆ ਕੇ ਜੇਕਰ ਜਵਾਨੀ ਆਉਂਦੀ ਹੈ ਤਾਂ ਅੰਤ ਨੂੰ ਬੁਢੇਪਾ ਵੀ ਜ਼ਰੂਰ ਆਉਣਾ ਹੈ। ਹੇ ਬੰਦੇ, ਤੂੰ ਖੁਦਾ ਦੀ ਬੰਦਗੀ ਸ਼ੁਰੂ ਤੋਂ ਹੀ ਚਾਲੂ ਕਰ, ਨਾ ਜਾਣੇ ਬ੍ਰਿਧ ਅਸਵਥਾ ਵਿਚ ਤੇਰੇ ਕੋਲੋਂ ਉਸ ਖੁਦਾ ਦੀ ਬੰਦਗੀ ਹੋਵੇਗੀ ਕਿ ਨਹੀਂ। ਇਹ ਵੀ ਨਹੀਂ ਪਤਾ ਕਿ ਤੇਰੀ ਉਮਰ ਕਿੰਨੀ ਕੁ ਹੈ ਤੇਰੇ 'ਤੇ ਬੁਢੇਪਾ ਆਉਣਾ ਵੀ ਹੈ ਕਿ ਨਹੀਂ। ਇਸ ਲਈ ਹਰ ਉਮਰ ਵਿਚ ਖੁਦਾ ਦੀ ਬੰਦਗੀ ਕਰ।

ਕਾਂਡ ਪਚਵੰਜਵਾਂ

## ਬਾਬਾ ਫਰੀਦ ਜੀ ਦਾ ਦਿਹਾਂਤ

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥
ਆਪਣ ਹਥੀ ਜੋਲਿਕੈ ਕੈ ਗਲਿ ਲਗੈ ਧਾਇ ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ॥

ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥

ਬਾਬਾ ਫਰੀਦ ਜੀ ਇਸ ਆਪਣੇ ਹੀ ਉਚਾਰਨ ਕੀਤੇ ਸਲੋਕ ਅਨੁਸਾਰ ਕਿ ਜੀਵ ਜਿਸ ਦਿਨ ਇਸ ਦੁਨੀਆਂ 'ਤੇ ਆਉਂਦਾ ਹੈ, ਉਸ ਦੇ ਜਨਮ ਦਿਨ ਦੀ ਤਾਰੀਕ ਦੇ ਨਾਲ ਹੀ ਮਰਨ ਦੇ ਵਕਤ ਦੀ ਤਾਰੀਕ ਲਿਖੀ ਜਾਂਦੀ ਹੈ, ਜਿਵੇਂ ਕਿ ਇਕ ਵਿਆਹ ਦਾ ਸਮਾਂ ਨੀਯਤ ਕੀਤਾ ਜਾਂਦਾ ਹੈ ਤੇ ਸਾਹਿਆ ਚੁਣਿਆ ਜਾਂਦਾ ਹੈ ਤੇ ਪੂਰੇ ਵਕਤ 'ਤੇ ਲਾੜਾ ਵਹੁਟੀ ਨੂੰ ਵਿਹਾਉਣ ਲਈ ਆ ਜਾਂਦਾ ਹੈ। ਇਸ ਤਰ੍ਹਾਂ ਬਾਬਾ ਫਰੀਦ ਜੀ ਦਾ ਇਸ ਦੁਨੀਆਂ ਦਾ ਸਫਰ ਮੁਕ ਗਿਆ ਤੇ ਮੌਤ ਦੇ ਫਰਿਸ਼ਤੇ ਨੇ ਆਣ ਕੇ ਮੂੰਹ ਵਿਖਾਲ ਦਿੱਤਾ, ਜਿੰਦ ਨਿਮਾਣੀ ਨੂੰ ਸਰੀਰ ਵਿਚੋਂ ਕੱਢਣ ਲਈ ਹੱਡਾਂ ਨੂੰ ਤੋੜਦਾ ਹੈ, ਭਾਵੇਂ ਬਾਬਾ ਫਰੀਦ ਜੀ ਨੇ ਕਿੰਨੀ ਵੀ ਖੁਦਾ ਦੀ ਬੰਦਗੀ ਕੀਤੀ ਪਰ ਫਿਰ ਵੀ ਉਨ੍ਹਾਂ ਨੇ ਆਪਣੀ ਜਿੰਦ ਨੂੰ ਸਮਝਾ ਦਿੱਤਾ ਕਿ ਜਿਹੜਾ ਮੌਤ ਦਾ ਸਾਹਿਆ ਲਿਖਿਆ ਗਿਆ ਹੈ, ਉਹ ਕਦੇ ਟਲ ਨਹੀਂ ਸਕਦਾ। ਜਿੰਦ ਵਹੁਟੀ ਨੂੰ ਮੌਤ ਦਾ ਲਾੜਾ ਪਰਨਾਉਣ ਲਈ ਆਪਣੇ ਵਕਤ ਨਾਲ ਆ ਗਿਆ ਤੇ ਫਿਰ ਬਾਬਾ ਜੀ ਦੇ ਆਪਣੇ ਹੀ ਉਚਾਰਨ ਕੀਤੇ ਸਲੋਕ ਮੁਤਾਬਿਕ ਹੋਇਆ।

ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥੪੮॥

ਦੋ ਅੱਖਾਂ ਦੇ ਦੀਵਿਆਂ ਦੇ ਜਗਦਿਆਂ ਹੀ ਜਮ ਆਣ ਬੈਠਾ, ਸਰੀਰ ਨੂੰ ਭੰਨ ਤੋੜ ਕੇ ਉਸ ਵਿਚੋਂ ਜਿੰਦ ਨੂੰ ਕੱਢ ਕੇ ਲੈ ਗਿਆ ਤੇ ਅੱਖਾਂ ਦੀ ਰੌਸ਼ਨੀ ਬੰਦ ਕਰ ਗਿਆ, ਅਰਥਾਤ ਬਾਬਾ ਫਰੀਦ ਜੀ ਦਾ ਦਿਹਾਂਤ ੧੨੬੬ ਈ: (੬੬੪ ਹਿਜ਼ਰੀ) ਮੁਹੱਰਮ ਦੇ ਮਹੀਨੇ ਵਿਚ ਨਮੂਨੀਏ ਦੇ ਕਾਰਨ ਪਾਕ ਪਟਨ ਵਿਚ ਹੋਇਆ, ਉਸ ਵਕਤ ਆਪ ਜੀ ਦੀ ਉਮਰ ੯੩ (ਤ੍ਰਿਆਨਵੇਂ) ਸਾਲ ਦੀ ਸੀ। ਜਿਥੇ ਆਪ ਜੀ ਦਾ ਡੇਰਾ ਸੀ ਉਥੇ ਹੀ ਆਪ ਜੀ ਨੂੰ ਦਫਨਾਇਆ ਗਿਆ। ਬਾਬਾ ਫਰੀਦ ਜੀ ਦਾ ਮਕਬਰਾ-ਨਿਜ਼ਾਮ-ਉਦ-ਦੀਨ ਔਲੀਏ ਨੇ ਬਣਵਾਇਆ। ਆਪ ਜੀ ਦੇ ਇਕ ਸੌ ਇਕ ਕਰਾਮਾਤੀ ਨਾਮ ਸਨ। ਪਾਕ ਪਟਨ ਵਿਚ ਹੀ ਜਿਹੜਾ ਹੁਣ ਪਾਕਿਸਤਾਨ ਵਿਚ ਆ ਗਿਆ ਹੈ ਆਪ ਜੀ ਦੇ ਜਾ-ਨਸ਼ੀਨਾਂ ਦੀ ਗੱਦੀ ਚਲਦੀ ਆ ਰਹੀ ਹੈ। ਏਥੇ ਹਰ ਸਾਲ ਪਿਛੋਂ ਮੁਹੱਰਮ ਤੇ ਕੁਰਾਨ ਸ਼ਰੀਫ ਦਾ ਸਾਰਾ ਕਲਾਮ ਪੜ੍ਹ ਕੇ ਬਾਬਾ ਫਰੀਦ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ ਜਾਂਦੀ ਹੈ ਤੇ ਬਹੁਤ ਵੱਡਾ ਧਾਰਮਿਕ ਮੇਲਾ ਲਗਦਾ ਹੈ।

ਕਾਂਡ ਛਪਿੰਜਵਾਂ

## ਬਾਬਾ ਫਰੀਦ ਜੀ ਦੇ ਜਾ-ਨਸ਼ੀਨ

ਬਾਬਾ ਫਰੀਦ ਜੀ ਦੇ ਪਿਛੋਂ ਉਨ੍ਹਾਂ ਦੇ ਜਾ-ਨਸ਼ੀਨਾਂ ਦੀ ਗੱਦੀ ਪਾਕ ਪਟਨ (ਪਾਕਿਸਤਾਨ)

ਵਿਚ ਚਲਦੀ ਆ ਰਹੀ ਹੈ ਜੋ ਲੜੀਵਾਰ ਇਸ ਤਰ੍ਹਾਂ ਹੈ ।

੧. ਬਾਬਾ ਫਰੀਦੁ-ਦੀਨ-ਮਸਊਦ (ਸ਼ਕਰ ਗੰਜ)
੨. ਦੀਵਾਨ ਬਦਰੁਦੀਨ ਸੁਲੇਮਾਨ
੩. ਸ਼ੇਖ ਅਲਾਉਦੀਨ (ਫਰੀਦ ਸਾਨੀ)
੪. ਦੀਵਾਨ ਪੀਰ ਨੁਈਜ਼ਦੀਸ਼
੫. ਖਵਾਜ਼ਾ ਪੀਰੋ ਫਜ਼ਲ
੬. ਖਵਾਜ਼ਾ ਮਨੰਵਰ ਸ਼ਾਹ
੭. ਪੀਰ ਬਹਾਉਦੀਨ
੮. ਸ਼ੇਖ ਅਹਿਮਦ ਸ਼ਾਹ
੯. ਦੀਵਾਨ ਅਤਾਉਲਾਹ
੧੦. ਖਵਾਜ਼ਾ ਸ਼ੇਖ ਮੁਹੰਮਦ
੧੧. ਸ਼ੇਖ ਤਾਜ਼ੁਦੀਨ
੧੨. ਖਵਾਜ਼ਾ ਸ਼ੇਖ ਬ੍ਰਹਮ (ਇਬਰਾਹੀਮ)

ਬਾਹਰਵੇਂ ਜਾ-ਨਸ਼ੀਨ ਸ਼ੇਖ ਬ੍ਰਹਮ (ਇਬਰਾਹੀਮ) ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਪਾਕ ਪਟਨ ਵਿਚ ਹੋਈ ਜਿਸ ਦਾ ਸਾਰਾ ਵੇਰਵਾ ਅਗਲੇ ਕਾਂਡ ਵਿਚ ਹੈ।

ਕਾਂਡ ਸਤਵਿੰਜਵਾਂ

## ਸ਼ੇਖ ਬ੍ਰਹਮ ਨਾਲ ਬਾਬਾ ਜੀ ਦੀ ਮੁਲਾਕਾਤ

ਬਾਬਾ ਫਰੀਦ ਜੀ ਦੇ ਬਾਹਰਵੇਂ ਜਾ-ਨਸ਼ੀਨ ਸ਼ੇਖ ਬ੍ਰਹਮ (ਇਬਰਾਹੀਮ) ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਪਾਕ ਪਟਨ ਵਿਚ ਦੋ ਵਾਰ ਹੋਈ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ੇਖ ਬ੍ਰਹਮ ਕੋਲੋਂ ਬਾਬਾ ਫਰੀਦ ਸ਼ਕਰ ਗੰਜ ਦੀ ਸਾਰੀ ਬਣੀ ਲਿਆ ਕੇ ਹੋਰ ਭਗਤਾਂ ਦੀ ਬਾਣੀ ਨਾਲ ਸਾਂਭ ਕੇ ਰਖੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪੰਜਵੇਂ ਪਾਤਸ਼ਾਹ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਦਰਜ ਕਰਵਾਈ, ਜਿਹੜੇ ਕਿ ਬਾਬਾ ਫਰੀਦ ਜੀ ਦੇ ਚਾਰ ਸ਼ਬਦ ਤੇ ੧੩੦ ਸਲੋਕ ਜਿਨ੍ਹਾਂ ਵਿਚ ਅਠਾਰਾਂ ਸਲੋਕ ਗੁਰੂ ਸਾਹਿਬਾਂ ਦੇ ਵੀ ਬਾਬਾ ਫਰੀਦ ਜੀ ਦੇ ਸਲੋਕਾਂ ਦੇ ਸਪਸ਼ਟੀਕਰਨ ਲਈ ਹਨ, ਉਹ ਸਾਰੇ ਸੁਨਿਹਰੀ ਅੱਖਰਾਂ ਵਿਚ ਆਪਣੀ ਚਮਕ ਵਿਖਾ ਰਹੇ ਹਨ ਤੇ ਹਰ ਇਕ ਸੰਸਾਰੀ ਜੀਵ ਨੂੰ ਖੁਦਾ ਦੀ ਬੰਦਗੀ ਦਾ ਰਾਹ ਦੱਸ ਕੇ ਭੁੱਲੇ ਭਟਕਿਆਂ ਨੂੰ ਸੱਚ ਦਾ ਰਾਹ ਦਿਖਾ ਰਹੇ ਹਨ ਤੇ ਸਭ ਨੂੰ ਇਕ ਦੂਸਰੇ ਨੂੰ ਬਰਾਬਰ ਦੱਸ ਕੇ ਊਚ ਨੀਚ ਦਾ ਭੇਤ ਮਿਟਾ ਰਹੇ ਹਨ।

ਬਾਬਾ ਫਰੀਦ ਜੀ ਦੀ ਬਾਣੀ ਬਾਰੇ ਇਤਿਹਾਸਕਾਰਾਂ ਦੀਆਂ ਵੱਖ-ਵੱਖ ਰਾਇਆਂ ਹਨ

ਕੋਈ ਤੇ ਲਿਖਦਾ ਹੈ ਕਿ ਇਹ ਬਾਣੀ ਸ਼ੇਖ ਬ੍ਰਹਮ ਦੀ ਹੈ ਤੇ ਕੋਈ ਇਸ ਨੂੰ ਬਾਬਾ ਫਰੀਦ ਜੀ ਦੀ ਬਾਣੀ ਦੱਸਦਾ ਹੈ, ਜੋ ਸਹੀ ਪੜਚੋਲਕਾਰਾਂ ਨੇ ਪੜਚੋਲ ਕਰਕੇ ਇਤਿਹਾਸ ਲਿਖੇ ਹਨ, ਉਨ੍ਹਾਂ ਦਾ ਵੇਰਵਾ ਅਸੀਂ ਅਗਲੇ ਕਾਂਡ ਵਿਚ ਦੇ ਰਹੇ ਹਾਂ ।

ਕਾਂਡ ਅਠਵਿੰਜਵਾਂ

## ਬਾਬਾ ਫਰੀਦ ਜੀ ਦੀ ਬਾਣੀ ਬਾਰੇ ਵੱਖ-ਵੱਖ ਵੀਚਾਰ

ਬਾਬਾ ਫਰੀਦ ਜੀ ਦੀ ਬਾਣੀ ਬਾਰੇ ਇਤਿਹਾਸਕਾਰਾਂ ਦੀਆਂ ਦੋ ਤਰ੍ਹਾਂ ਦੀਆਂ ਵੀਚਾਰਾਂ ਹਨ, ਬਹੁਤੇ ਇਤਿਹਾਸਕਾਰ ਇਹ ਲਿਖਦੇ ਹਨ ਕਿ ਬਾਬਾ ਫਰੀਦ ਜੀ ਦੇ ਨਾਮ ਤੇ ਜੋ ਬਾਣੀ ਸਲੋਕਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਹ ਬਾਣੀ ਸ਼ੇਖ ਫਰੀਦ ਜੀ ਦੇ ਬਾਹਰਵੇਂ ਜਾ-ਨਸ਼ੀਨ ਸ਼ੇਖ ਬ੍ਰਹਮ (ਇਬਰਾਹੀਮ) ਦੀ ਹੈ ਤੇ ਕੁਝ ਇਤਿਹਾਸਕਾਰਾਂ ਨੇ ਇਸ ਨੂੰ ਬਾਬਾ ਫਰੀਦ ਸ਼ਕਰ ਗੰਜ ਦੀ ਲਿਖਿਆ ਹੈ । ਇਹ ਬਾਣੀ ਸਹੀ ਕਿਸ ਦੀ ਹੈ, ਇਸ ਬਾਰੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਪ੍ਰਕਾਸ਼ਿਤ ਕੀਤੀ 'ਸ਼ੇਖ ਫਰੀਦ ਜੀਵਨੀ ਤੇ ਰਚਨਾ ਵਿਚ ਚੰਗੀ ਤਰ੍ਹਾਂ ਪੜਚੋਲ ਕਰਕੇ ਚਾਨਣਾ ਪਾਇਆ ਗਿਆ ਹੈ ਕਿ ਇਹ ਬਾਣੀ ਬਾਬਾ ਫਰੀਦ ਸ਼ਕਰ ਗੰਜ ਦੀ ਹੈ ਜੋ ਵੇਰਵੇ ਸਹਿਤ ਸਭ ਕੁਝ ਲਿਖਿਆ ਗਿਆ ਹੈ । ਖੁਲੀਕ ਅਹਿਮਦ ਨਿਜ਼ਾਮੀ ਬਾਰੇ ਉਹ ਲਿਖਦੇ ਹਨ ਕਿ ਨਿਜ਼ਾਮੀ ਜੀ ਕਹਿੰਦੇ ਹਨ ਕਿ ਬਾਬਾ ਫਰੀਦ ਜੀ ਅਰਬੀ ਤੇ ਫਾਰਸੀ ਦੇ ਵਿਦਵਾਨ ਸਨ ਪਰ ਜੋ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਦਰਜ਼ ਹੈ । ਉਹ ਸਾਰੀ ਮੁਲਤਾਨੀ ਬੋਲੀ ਵਿਚ ਹੈ, ਬਾਬਾ ਫਰੀਦ ਜੀ ਤੇ ਮੁਲਤਾਨੀ ਬੋਲੀ (ਜਿਸ ਨੂੰ ਲਹਿੰਦੀ ਪੰਜਾਬੀ ਕਿਹਾ ਜਾਂਦਾ ਹੈ) ਜਾਣਦੇ ਹੀ ਨਹੀਂ ਸਨ ਪਰ ਉਹ ਇਹ ਮੰਨਦੇ ਹਨ ਕਿ ਜੋ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਉਹ ਸ਼ੇਖ ਫਰੀਦ ਜੀ ਦੀ ਵਿਚਾਰਧਾਰਾ ਦੇ ਨਾਲ ਜ਼ਰੂਰ ਮਿਲਦੀ ਹੈ । ਨਾਲ ਹੀ ਉਹ ਇਹ ਵੀ ਕਹਿੰਦੇ ਹਨ ਕਿ ਫਰੀਦ ਜੀ ਨੇ ਆਪਣੀ ਅਰਬੀ ਤੇ ਫਾਰਸੀ ਦੀ ਸਾਰੀ ਰਚਨਾ ਵਿਚ ਆਪਣਾ ਤਖੱਲਸ 'ਮਸਊਦ' ਵਰਤਿਆ ਹੈ, ਇਹ ਜੋ ਫਰੀਦ ਦਾ ਤਖੱਲਸ ਰਖ ਕੇ ਬਾਣੀ ਲਿਖੀ ਗਈ ਹੈ, ਇਹ ਸਾਰੀ ਸ਼ੇਖ ਬ੍ਰਹਮ ਦੀ ਹੀ ਹੈ । ਨਿਜ਼ਾਮੀ ਜੀ ਇਹ ਕਹਿੰਦੇ ਹਨ ਕਿ ਬਾਬਾ ਫਰੀਦ ਅਰਬੀ ਤੇ ਫਾਰਸੀ ਤੋਂ ਛੁਟ ਹੋਰ ਕੋਈ ਜ਼ਬਾਨ ਨਹੀਂ ਸਨ ਜਾਣਦੇ । ਇਸ ਤੇ ਪੜਚੋਲਕਾਰ ਲਿਖਦਾ ਹੈ ਕਿ ਬਾਬਾ ਫਰੀਦ ਜੀ ਦੇ ਵੱਡੇ ਵਡੇਰੇ ੧੧੨੫ ਈ: ਵਿਚ ਮੁਲਤਾਨ ਆਏ ਤੇ ਬਾਬਾ ਫਰੀਦ ਜੀ ਦਾ ਜਨਮ ੧੧੭੩ ਈ: ਵਿਚ ਹੋਇਆ, ਇਹ ਤੇ ਮੰਨਦੇ ਹਾਂ ਕਿ ਬਾਬਾ ਫਰੀਦ ਜੀ ਇਸਲਾਮ ਦੇ ਪ੍ਰਚਾਰ ਵਾਸਤੇ ਅਰਬੀ ਤੇ ਫਾਰਸੀ ਦੇ ਵਿਦਵਾਨ ਬਣੇ, ਪਰ ਜਿਸ ਥਾਂ ਜਨਮ ਹੋਵੇ ਤੇ ਉਸੇ ਹੀ ਥਾਂ ਰਿਹਾ ਜਾਵੇ ਕੀ ਉਸ ਥਾਂ ਦੀ ਬੋਲੀ ਉਸ ਆਦਮੀ ਨੂੰ ਨਹੀਂ ਆਉਂਦੀ, ਮਿਸਾਲ ਦੇ ਤੌਰ 'ਤੇ ਹਿੰਦੁਸਤਾਨ ਵਿਚ

ਕਈ ਅਨਪੜ੍ਹ ਆਦਮੀ ਇੰਗਲੈਂਡ, ਅਮਰੀਕਾ ਜਾਂ ਹੋਰ ਕਿਸੇ ਮੁਲਕ ਵਿਚ ਜਾਂਦੇ ਹਨ ਉਥੇ ਜਾ ਕੇ ਉਹ ਥੋੜ੍ਹੇ ਹੀ ਸਮੇਂ ਵਿਚ ਅੰਗਰੇਜ਼ੀ ਬੋਲਣ ਲੱਗ ਪੈਂਦੇ ਹਨ ਵੈਸੇ ਲਿਖਣਾ ਉਨ੍ਹਾਂ ਨੂੰ ਇਕ ਅੱਖਰ ਵੀ ਨਹੀਂ ਆਉਂਦਾ ਤੇ ਫਿਰ ਉਹ ਵਾਪਸ ਹਿੰਦੋਸਤਾਨ ਆ ਕੇ ਜਦੋਂ ਅੰਗਰੇਜ਼ੀ ਬੋਲਦੇ ਹਨ ਤਾਂ ਐਮ.ਏ. ਪੜ੍ਹਿਆ ਵੀ ਉਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਦਾ। ਬਾਬਾ ਫਰੀਦ ਜੀ ਦਾ ਤੇ ਜਨਮ ਹੀ ਮੁਲਤਾਨ (ਪੰਜਾਬ) ਵਿਚ ਹੋਇਆ ਤੇ ਉਸ ਤੋਂ ਪਿਛੋਂ ਉਹ ਆਪਣੀ ਉਮਰ ਦਾ ਕੁਝ ਕੁ ਹਿੱਸਾ ਕੱਢ ਕੇ ਬਾਕੀ ਸਾਰਾ ਸਮਾਂ ਉਹ ਪੰਜਾਬ ਵਿਚ ਹੀ ਰਹੇ। ਜਦੋਂ ਸੂਫੀ ਫਕੀਰਾਂ ਦਾ ਕੰਮ ਹੀ ਕੁਫਰ ਨੂੰ ਦੂਰ ਕਰਕੇ ਇਸਲਾਮ ਨੂੰ ਫੈਲਾਉਣਾ ਸੀ ਤਾਂ ਉਹ ਉਸ ਮੁਲਕ ਦੀ ਬੋਲੀ ਭਲਾ ਕਿਉਂ ਨਾ ਸਿਖਦੇ ਜਿਥੇ ਉਹਨਾਂ ਨੇ ਪ੍ਰਚਾਰ ਕਰਨਾ ਸੀ। ਭਗਤ ਕਬੀਰ, ਨਾਮਦੇਵ, ਰਵਿਦਾਸ, ਸਾਰੇ ਹੀ ਪੰਜਾਬ ਤੋਂ ਬਹੁਤ ਦੂਰ ਦੇ ਇਲਾਕੇ ਦੇ ਸਨ ਤੇ ਉਹ ਥੋੜ੍ਹਾ ਸਮਾਂ ਹੀ ਪੰਜਾਬ ਵਿਚ ਆ ਕੇ ਰਹੇ ਤੇ ਉਹਨਾਂ ਨੇ ਸਰਲ ਪੰਜਾਬੀ ਵਿਚ ਬਾਣੀ ਦਾ ਉਚਾਰਨ ਕੀਤਾ, ਬਾਬਾ ਫਰੀਦ ਜੀ ਤੇ ਰਹੇ ਹੀ ਪੰਜਾਬ ਵਿਚ ਸਨ। ਜਿਹੜੀ ਤਖੱਲਸ ਵਾਲੀ ਗਲ ਹੈ ਜਦੋਂ ਬਾਬਾ ਫਰੀਦ ਜੀ ਨੇ ਪੰਜਾਬੀ ਲਹਿੰਦੀ ਬੋਲੀ ਵਿਚ ਬਾਣੀ ਰਚੀ ਹੋਵੇਗੀ, ਉਸ ਸਮੇਂ ਉਹਨਾਂ ਦਾ ਤਖੱਲਸ ਸਾਰੇ ਪੰਜਾਬ ਵਿਚ ਮਕਸੂਦ ਦੀ ਥਾਂ ਫਰੀਦ ਪੱਕ ਗਿਆ ਹੋਵੇਗਾ ਜਿਸ ਤਖੱਲਸ ਤੋਂ ਜ਼ਿਆਦਾ ਪ੍ਰਸਿਧੀ ਹੋਵੇ, ਲਿਖਣ ਵਾਲੇ ਵੀ ਉਸ ਨਾਂ ਦੀ ਹੀ ਵਰਤੋਂ ਕਰਦੇ ਹਨ।

ਫਰੀਦ ਜੀ ਦੀ ਰਚਨਾ ਬਾਰੇ ਮੈਕਾਲਿਫ ਸਾਹਿਬ, ਡਾਕਟਰ ਲਾਜਵੰਤੀ, ਬਾਬਾ ਬੁਧ ਸਿੰਘ ਤੇ ਡਾਕਟਰ ਗੋਪਾਲ ਸਿੰਘ ਨੂੰ ਵੀ ਇਹ ਸ਼ੰਕਾ ਹੈ ਕਿ ਇਹ ਸਾਰੀ ਗੁਰੂ ਗ੍ਰੰਥ ਸਾਹਿਬ ਵਾਲੀ ਬਾਣੀ ਜਿਹੜੀ ਫਰੀਦ ਦੇ ਨਾਂ ਥਲੇ ਹੈ, ਉਹ ਸ਼ਕਰ ਗੰਜ ਫਰੀਦ ਦੀ ਨਹੀਂ ਬਲਕਿ ਸ਼ੇਖ ਬ੍ਰਹਮ (ਇਬ੍ਰਾਹੀਮ) ਦੀ ਹੈ। ਉਹ ਬਾਹਰਵੇਂ ਜਾ-ਨਸ਼ੀਨ ਨੂੰ ਦੂਜਾ ਫਰੀਦ ਅਰਥਾਤ ਸ਼ੇਖ ਬ੍ਰਹਮ ਫਰੀਦ ਸਾਨੀ ਕਰਕੇ ਲਿਖਦੇ ਹਨ। ਇਹ ਸ਼ੰਕਾ ਦੂਰ ਕਰਨ ਲਈ ਦੇਖਿਆ ਜਾਵੇ ਤਾਂ ਹਜ਼ਰਤ ਕਿਰਮਾਨੀ ਦੀ ਪੁਸਤਕ (ਸੀਯੀਰੁਲ ਐਲੀਆਂ) ਜਿਹੜੀ ੭੯੦ ਹਿਜ਼ਰੀ ਤੋਂ ਪਹਿਲਾਂ ਛਪੀ ਸੀ ਉਸ ਵਿਚ ਪੰਨਾ ੩੬੪ 'ਤੇ ਲਿਖਿਆ ਹੈ ਕਿ ਸ਼ੇਅਰ ਮੁਲਤਾਨੀ ਵਿਚ ਬਾਬਾ ਫਰੀਦ ਜੀ ਦਾ ਉਚਾਰਨ ਕੀਤਾ ਹੈ ਜਿਸ ਦਾ ਕਿ ਮੈਕਾਲਿਫ ਸਾਹਿਬ ਨੇ ਆਪਣੀ ਪੁਸਤਕ 'ਜਵਾਹਿਰ-ਏ-ਫਰੀਦੀ' ਦੇ ਪੰਨਾ ੩੬੭ 'ਤੇ ਅੰਗਰੇਜ਼ੀ ਵਿਚ ਤਰਜਮਾ ਕਰਕੇ ਲਿਖਿਆ ਹੈ, ਉਹ ਗੁਰੂ ਗ੍ਰੰਥ ਸਾਹਿਬ ਵਿਚ ਫਰੀਦ ਦੇ ਨਾਂ ਹੇਠ ਦਰਜ ਇਸ ਸਲੋਕ ਨਾਲ ਬਿਲਕੁਲ ਰਲਦਾ ਮਿਲਦਾ ਹੈ।

ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥

ਜਿਹੜਾ ਸਲੋਕ ਹਜ਼ਰਤ ਕਿਰਮਾਨੀ ਦੀ ਪੁਸਤਕ ਵਿਚ ਲਿਖਿਆ ਹੈ :

ਫਰੀਦਾ ਧੜ ਸੋਲੀ ਸਿਰ ਪਿੰਜਰੇ ਤਲੀਆ ਤਕਤ ਕਾਗ ॥
ਰਬ ਅਜਹੂੰ ਨਾ ਬਾਹੜੇ ਸੇ ਧਨ ਅਸਾਡੇ ਭਾਗ ॥

ਤੇ ਹਜ਼ਰਤ ਕਿਰਮਾਨੀ ਸਾਹਿਬ ਦੀ ਇਹ ਪੁਸਤਕ ਜਿਸ ਵਿਚ ਇਹ ਸਲੋਕ ਦਰਜ ਹੈ ਇਹ ਸ਼ੇਖ ਬ੍ਰਹਮ ਦੇ ਜਨਮ ਤੋਂ ਪਹਿਲਾਂ ਦੀ ਲਿਖੀ ਹੋਈ ਹੈ ਜਿਸ ਦੇ ਸਲੋਕ ਵਿਚ ਬਾਬਾ ਫਰੀਦ ਜੀ ਨੇ ਆਪਣਾ ਤਖੱਲਸ ਫਰੀਦ ਹੀ ਵਰਤਿਆ ਹੈ ।

ਜੇਕਰ ਇਹ ਸਬੂਤ ਵੀ ਘੱਟ ਹਨ ਤਾਂ ਇਸ ਗੱਲ ਨੂੰ ਲੈ ਕੇ ਵੇਖੀਏ ਕਿ ਜਿੰਨੇ ਵੀ ਸਲੋਕ ਫਰੀਦ ਜੀ ਦੇ ਨਾਮ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਉਹ ਸਾਰੇ ਹੀ ਫਰੀਦ ਜੀ ਦੀ ਆਪਣੀ ਜੀਵਨੀ ਨਾਲ ਸੰਬੰਧਿਤ ਹਨ ਜਿਵੇਂ, ਕਾਠ ਦੀ ਰੋਟੀ, ਤਨੁ ਸੁਕਾ ਪਿੰਜਰੁ ਥੀਆ, ਹਉ ਬਲਿਹਾਰੀ ਤਿਨ ਪੰਖੀਆ, ਜੰਗਲ ਵਿਚ ਲੁਹਾਰ ਬਾਰੇ ਸਲੋਕ ਦਾ ਉਚਾਰਨ ਕੰਧਿ ਕੁਹਾੜਾ ਸਿਰਿ ਘੜਾ, ਗਲੀਏ ਚਿਕੜੁ ਦੂਰਿ ਘਰੁ, ਉਠੁ ਫਰੀਦਾ ਉਜੂ ਸਾਜਿ, ਬੁਢਾ ਹੋਆ ਸੇਖ ਫਰੀਦੁ, ਇਨੀ ਨਿਕੀ ਜੰਘੀਐ, ਗੋਰ ਨਿਮਾਣੀ ਸਡੁ ਕਰੇ, ਫਰੀਦਾ ਦਰਿ ਦਰਵਾਜੇ ਜਾਇਕੈ, ਫਰੀਦਾ ਬੁਰੇ ਦਾ ਭਲਾ ਕਰਿ ਆਦਿ ਸਾਰੇ ਸਲੋਕ ਫਰੀਦ ਜੀ ਦੇ ਤਿੰਨ ਵਾਰ ਚਿਲਾ ਕਟਣ ਸਮੇਂ ਨਾਲ ਖੁਦਾ ਨੂੰ ਮਿਲਣ ਦੀ ਸਿਕ ਬਾਰੇ ਬੁਢਾਪੇ ਦੀ ਉਮਰ ਵਿਚ ਖੁਦਾ ਨੂੰ ਯਾਦ ਕਰਨ ਬਾਰੇ ਉਚਾਰਨ ਕੀਤੇ ਹਨ, ਸ਼ੇਖ ਬ੍ਰਹਮ ਨੇ ਇਹੋ ਜਿਹੀ ਕੋਈ ਬੰਦਗੀ ਵਾਲਾ ਜਾਂ ਹੋਰ ਕੋਈ ਏਹੋ ਜਿਹਾ ਕੰਮ ਨਹੀਂ ਕੀਤਾ ਜਿਹੜਾ ਇਹਨਾਂ ਸਲੋਕਾਂ ਨਾਲ ਰਲਦਾ ਹੋਵੇ ਤੇ ਨਾ ਹੀ ਉਹ ਐਡੇ ਕੋਈ ਮਸ਼ਹੂਰ ਬੰਦਗੀ ਵਾਲੇ ਸਨ। ਸਰਦਾਰ ਗੁਰਬਖਸ਼ ਸਿੰਘ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ ੪੩੯ ਤੋਂ ੪੫੮ ਪੰਨੇ ਤਕ ਇਸ ਬਾਰੇ ਲੇਖ ਲਿਖ ਕੇ ਦੱਸਦੇ ਹਨ ਕਿ ਇਹ ਬਾਣੀ ਸ਼ੇਖ ਫਰੀਦ ਸ਼ਕਰ ਗੰਜ ਦੀ ਹੀ ਹੈ, ਉਹ ਇਸ ਬਾਰੇ 'ਅਰਸ਼ਾਦਿ ਫਰੀਦੀ' ਨਾਮ ਦੀ ਇਕ ਪੁਸਤਕ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ ਇਹ ਪੁਸਤਕ ਸੰਨ ਈਸਵੀ ੧੯੨੭ ਵਿਚ ਛਪੀ ਹੈ ਤੇ ਇਸ ਦਾ ਕਰਤਾ ਪੀਰ ਮੁਹੰਮਦ-ਹੁਸੈਨ ਸ਼ਾਹ ਸਾਹਿਬ ਸਾਲਿਸ, ਔਲਾਦ ਬਾਬਾ ਫਰੀਦ ਜੀ ਪਾਕ ਪਟਨ ਵਾਲੇ ਹਨ, ਉਸ ਪੁਸਤਕ ਵਿਚ ਉਹਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਕੁਝ ਹੋਰ ਸਲੋਕ ਵੀ ਛਾਪੇ ਹਨ, ਉਹਨਾਂ ਨੇ ਇਹਨਾਂ ਬਾਰੇ ਇਹ ਬਿਲਕੁਲ ਨਹੀਂ ਲਿਖਿਆ ਕਿ ਇਹ ਰਚਨਾ ਸ਼ੇਖ ਬ੍ਰਹਮ ਦੀ ਹੈ, ਉਹ ਇਸ ਨੂੰ ਸ਼ੇਖ ਫਰੀਦ ਸ਼ਕਰ ਗੰਜ ਦੀ ਹੀ ਲਿਖਦੇ ਹਨ ।

ਸ਼ੇਖ ਬ੍ਰਹਮ ਜਿਸ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਕ ਪਟਨ ਵਿਚ ਮੇਲ ਹੋਇਆ ਉਹ ਕੋਈ ਬਹੁਤੇ ਪ੍ਰਸਿਧ ਬੰਦਗੀ ਵਾਲੇ ਜਾ-ਨਸ਼ੀਨਾਂ ਵਿਚੋਂ ਨਹੀਂ ਸਨ ਤੇ ਨਾ ਹੀ ਉਸ ਨੂੰ ਫਰੀਦ ਸਾਨੀ ਕਿਹਾ ਜਾਂਦਾ ਸੀ ਸਿਰਫ ਮੈਕਾਲਿਫ ਸਾਹਿਬ ਨੇ ਹੀ ਲਿਖਿਆ ਹੈ ਕਿ

ਸ਼ੇਖ ਬ੍ਰਹਮ ਨੂੰ ਫਰੀਦ ਸਾਨੀ ਕਹਿੰਦੇ ਸਨ। ਹਾਲਾਂਕਿ ਉਸ ਦਾ ਬਾਪ ਸ਼ੇਖ ਤਾਜਦੀਨ ਬਹੁਤ ਬੰਦਗੀ ਵਾਲਾ ਸੂਫੀ ਫਕੀਰ ਸੀ। ਫਰੀਦ ਸਾਨੀ ਸਿਰਫ ਬਾਬਾ ਫਰੀਦ ਜੀ ਦੇ ਪੋਤਰੇ ਸ਼ੇਖ ਅਲਾਉਦੀਨ ਨੂੰ ਹੀ (ਸ਼ੇਖ ਅਲਾਉਦੀਨ ਫਰੀਦ ਸਾਨੀ) ਆਖਦੇ ਸਨ। ਇਹਨਾਂ ਸਾਰੀਆਂ ਉਦਾਹਰਣਾਂ ਤੋਂ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਰੀ ਰਚਨਾ ਇਕੋ ਹੀ ਰਚਨਹਾਰ ਬਾਬਾ ਸ਼ੇਖ ਫਰੀਦ ਸ਼ਕਰ ਗੰਜ ਦੀ ਹੀ ਹੈ।

ਕਾਂਡ ਉਨ੍ਹਾਠਵਾਂ

## ਫਰੀਦ ਜੀ ਪੰਜਾਬੀ ਕਾਵਿ ਦੇ ਉਸਰੱਈਏ

ਬਾਬਾ ਫਰੀਦ ਜੀ ਤੋਂ ਪਹਿਲਾਂ ਕਿਸੇ ਵੀ ਕਵੀ ਨੇ ਪੰਜਾਬੀ ਕਾਵਿ ਦੀ ਰਚਨਾ ਨਹੀਂ ਰਚੀ, ਫਰੀਦ ਜੀ ਹੀ ਸਭ ਤੋਂ ਪਹਿਲੇ ਪੰਜਾਬੀ ਕਾਵਿ ਦੇ ਜਨਮ ਦਾਤਾ ਹਨ। ਇਹ ਮਾਣ ਕਿਸੇ ਵੀ ਪੰਜਾਬ ਵਿਚ ਰਹਿੰਦੇ ਅਸਲ ਪੰਜਾਬੀ ਨੂੰ ਨਹੀਂ ਮਿਲ ਸਕਿਆ ਜੋ ਬਾਬਾ ਫਰੀਦ ਜੀ ਨੇ ਇਸਲਾਮੀ ਮੁਲਕ ਦਾ ਹੋਣ 'ਤੇ ਪ੍ਰਾਪਤ ਕੀਤਾ, ਬੇਸ਼ਕ ਉਹਨਾਂ ਨੇ ਪੰਜਾਬ ਵਿਚ ਇਸਲਾਮ ਦੇ ਪ੍ਰਚਾਰ ਕਰਨ ਵਾਸਤੇ ਹੀ ਪੰਜਾਬੀ ਕਾਵਿ ਦੀ ਰਚਨਾ ਕੀਤੀ ਪਰ ਪੰਜਾਬੀ ਕਵੀ ਦੀ ਫੁਲਵਾੜੀ ਦੇ ਉਸਾਰੱਈਏ (ਮੋਢੀ) ਤੇ ਅਸਲ ਵਿਚ ਉਹ ਹੀ ਬਣੇ ਹਨ। ਉਹਨਾਂ ਦੀ ਕਾਵਿ ਸ਼ੈਲੀ ਨੂੰ ਵੇਖ ਕੇ ਦਮੋਦਰ, ਬੁਲ੍ਹੇ ਸ਼ਾਹ, ਵਾਰਿਸ ਸ਼ਾਹ, ਹਾਸ਼ਿਮ, ਕਾਲੀ ਦਾਸ, ਕਾਦਰਯਾਰ ਤੇ ਪੀਲੂ ਆਦਿ ਕਵੀਆਂ ਨੇ ਆਪਣੀਆਂ ਰਚਨਾਵਾਂ ਰਾਹੀਂ ਕਿੱਸੇ ਤੇ ਕਿਤਾਬਾਂ ਲਿਖੀਆਂ ਤੇ ਇਸ ਸਦੀ ਦੇ ਕਵੀ ਲਿਖ ਰਹੇ ਹਨ। ਪੰਜਾਬੀ ਕਾਵਿ ਦੀ ਵਿਚਾਰਧਾਰਾ ਵਿਚ ਬਾਬਾ ਫਰੀਦ ਜੀ ਦੀਆਂ ਕੁਝ ਵਿਸ਼ੇਸ਼ ਪ੍ਰਾਪਤੀਆਂ ਹਨ। ਆਪ ਨੇ ਪੰਜਾਬੀ ਕਾਵਿ ਦੇ ਵਸਤ ਤੇ ਰੂਪ ਨੂੰ ਸਥਿਰ ਕੀਤਾ। ਆਪ ਨੇ ਪਹਿਲੀ ਵਾਰੀ ਟਕਸਾਲੀ ਰੂਪ ਵਿਚ ਕੁਰਾਨ ਦੀ ਵਿਚਾਰਧਾਰਾ ਨੂੰ ਨਿਪੁੰਨ ਸਾਦਗੀ, ਸਰਲਤਾ, ਸਪਸ਼ਟਤਾ ਤੇ ਅਮਲ ਨਾਲੋਂ ਬਿਲਕੁਲ ਵੱਖਰੇ ਮੌਲਿਕ ਰੂਪ ਵਿਚ ਪੰਜਾਬੀ ਕਾਵਿ ਧਾਰਾ ਵਿਚ ਦਾਖਲ ਕੀਤੀ। ਬਾਬਾ ਫਰੀਦ ਜੀ ਨੇ ਸਮੂਹਿਕ ਪੰਜਾਬੀਆਂ ਨੂੰ ਇਕ ਬਹੁਤ ਉੱਚਾ ਸੁਭਾਂ ਪੰਜਾਬੀ ਕਵਿਤਾ ਵਿਚ ਦੇਣ ਦਾ ਉਪਰਾਲਾ ਕੀਤਾ। ਉਹਨਾਂ ਨੇ ਕਿਸੇ ਵੀ ਹੋਰ ਧਰਮ ਆਦਿ ਦੀ ਨਖੇਧੀ ਨਹੀਂ ਕੀਤੀ, ਇਸੇ ਕਰਕੇ ਹੀ ਬਾਬਾ ਫਰੀਦ ਜੀ ਦੀ ਹਰ ਰਚਨਾ ਹਰ ਧਰਮ ਤੇ ਹਰ ਜਾਤ ਦੇ ਲੋਕਾਂ ਵਿਚ ਸਤਿਕਾਰੀ ਜਾਂਦੀ ਰਹੀ। ਉਹਨਾਂ ਨੇ ਇਸਲਾਮੀ ਮਤ ਦਾ ਪ੍ਰਚਾਰ ਕਰਦਿਆਂ ਵੀ ਹਿੰਦੂ, ਬੁੱਧ ਜਾਂ ਕਿਸੇ ਹੋਰ ਭਾਰਤੀ ਮਤ ਦੀ ਆਲੋਚਨਾ ਨਹੀਂ ਕੀਤੀ। ਜਦ ਕਿ ਉਨ੍ਹਾਂ ਤੋਂ ਕਾਫੀ ਸਮਾਂ ਮਗਰੋਂ ਗੁਰੂ ਸਾਹਿਬਾਨਾਂ ਨੇ ਭਾਰਤੀ ਪਾਖੰਡਾਂ, ਭੈੜੇ ਰਸਮਾਂ ਰਿਵਾਜ਼ਾਂ ਤੇ ਹੋਰ ਭੈੜੇ ਕਰਮਾਂ ਕਰਮ ਵਾਲਿਆਂ ਦਾ ਜ਼ਰਾ ਵੀ ਲਿਹਾਜ ਨਹੀਂ ਕੀਤਾ ਸਗੋਂ ਉਨ੍ਹਾਂ ਦੀ ਖੁਲ੍ਹ ਕੇ ਆਲੋਚਨਾ ਕੀਤੀ ਭਾਵੇਂ ਉਹ ਕਿਸੇ ਵੀ ਉੱਚੀ ਜਾਤ ਜਾਂ ਵੱਡੇ ਘਰਾਣੇ ਦੇ ਵੀ

ਕਿਉਂ ਨਾ ਹੋਣ। ਗੁੱਝੇ ਤੇ ਪ੍ਰਗਟ ਤਰੀਕਿਆਂ ਨਾਲ ਬਾਬਾ ਫਰੀਦ ਜੀ ਨੇ ਆਪਣੀ ਰਚਨਾ ਵਿਚ ਸਮਕਾਲੀਨ ਪੰਜਾਬੀ ਸਮਾਜਿਕ ਤੇ ਜਨਤਕ ਜੀਵਨ ਦੀ ਕਰੜੀ ਆਲੋਚਨਾ ਕੀਤੀ ਹੈ ਅਤੇ ਹਰੇਕ ਮਾਨਵੀ ਕਮਜ਼ੋਰੀਆਂ ਨੂੰ ਸਾਹਮਣੇ ਆਂਦਾ ਹੈ, ਇਨ੍ਹਾਂ ਦੀ ਆਲੋਚਨਾ ਦਾ ਸਾਰ ਇਹ ਹੈ ਕਿ ਮਨੁਖ ਮਾਇਆ ਦੇ ਰੰਗਾਂ ਵਿਚ ਗਲਤਾਨ ਹੈ, ਇਹ ਹਨੇਰੇ ਵਿਚੋਂ ਮਾਣਸ ਨੂੰ ਕੱਢਣ ਲਈ ਬਾਬਾ ਫਰੀਦ ਜੀ ਨੇ ਪੰਜਾਬੀ ਵਿਚ ਰਚਨਾ ਰਚੀ। ਬਾਬਾ ਫਰੀਦ ਜੀ ਨੇ ਆਪਣੀ ਰਚਨਾ ਵਿਚ ਕੁਦਰਤ ਦੀਆਂ ਬਖਸ਼ੀਆਂ ਦਾਤਾਂ, ਜੀਵ ਦੇ ਹਰ ਵਕਤ ਦੇ ਜੀਵਨ, ਜਨਮ ਤੋਂ ਬੁਢੇਪਾ ਤੇ ਮੌਤ ਤਕ ਦੀ ਰੌਸ਼ਨੀ ਕਿ ਕਿਸ ਉਮਰ ਵਿਚ ਆਦਮੀ ਕੀ ਕੁਝ ਕਰ ਸਕਦਾ ਹੈ ਤੇ ਹਰ ਮਾੜੇ ਚੰਗੇ ਕੰਮ ਕਰਨ ਵਾਲੇ ਨੂੰ ਉਸ ਦੇ ਫਲ ਮਿਲਣ ਬਾਰੇ ਵਿਸਥਾਰ ਨਾਲ ਆਪਣੀ ਰਚਨਾ ਵਿਚ ਦੱਸਿਆ ਹੈ। ਫਰੀਦ ਜੀ ਦੀ ਸਾਰੀ ਰਚਨਾ ਉਨ੍ਹਾਂ ਦੇ ਆਪਣੇ ਜੀਵਨ ਦੀ ਇਕ ਜੀਉਂਦੀ ਜਾਗਦੀ ਆਤਮ ਕਥਾ ਹੈ, ਉਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਵਿਚ ਆਪਣੇ ਜੀਵਨ ਨਾਲ ਤੇ ਹੋਰ ਲੋਕਾਂ ਨਾਲ ਜੋ ਕੁਝ ਵਾਪਰਦਾ ਵੇਖਿਆ, ਉਸ ਨੂੰ ਸਰਲ ਤੇ ਲਹਿੰਦੀ (ਮੁਲਤਾਨੀ) ਪੰਜਾਬੀ ਬੋਲੀ ਵਿਚ ਲਿਖ ਕੇ ਪੰਜਾਬੀ ਕਾਵਿ ਦੇ ਮੋਢੀ ਬਣਨ ਦਾ ਮਾਣ ਪ੍ਰਾਪਤ ਕੀਤਾ। ਫਰੀਦ ਜੀ ਦੀ ਰਚਨਾ ਨਾਲ ਹਰ ਇਕ ਧਰਮ ਦਾ ਆਦਮੀ ਖੁਦਾ (ਪ੍ਰਭੂ) ਨੂੰ ਪਾਉਣ ਵਾਸਤੇ ਬੰਦਗੀ ਕਰਦਾ ਹੈ ਤੇ ਬਾਬਾ ਫਰੀਦ ਜੀ ਦੀ ਸਾਰੀ ਰਚਨਾ ਪ੍ਰਭੂ ਭਗਤੀ ਵਿਚ ਹੀ ਰੰਗੀ ਹੋਈ ਹੈ ਜੋ ਹਰ ਇਕ ਪ੍ਰਾਣੀ ਨੂੰ ਇਸ ਮਾਰਗ 'ਤੇ ਚਲਣ ਲਈ ਦੱਸਦੀ ਹੈ ਕਿ ਦਰਵੇਸ਼ੀ ਦੀ ਪ੍ਰਾਪਤੀ ਬਹੁਤ ਕਠਿਨ ਹੈ, ਇਸ ਵਾਸਤੇ ਘੋਰ ਤਪਸਿਆ ਕਰਨ ਦੀ ਲੋੜ ਹੈ। ਬਾਬਾ ਫਰੀਦ ਜੀ ਨੂੰ ਜੇਕਰ ਵੇਖਿਆ ਜਾਵੇ ਤਾਂ ਉਨ੍ਹਾਂ ਦੀ ਰਚਨਾ ਮੁਤਾਬਿਕ ਉਹ ਪਹਿਲਾਂ ਪੰਜਾਬੀ ਕਾਵਿ ਦੇ ਕਲਾਕਾਰ ਸਨ ਤੇ ਪਿਛੋਂ ਇਸਲਾਮ ਦੇ ਪ੍ਰਚਾਰਕ ਸਨ। ਫਰੀਦ ਜੀ ਨੇ ਜੋ ਆਪਣੀ ਰਚਨਾ ਦਾ ਬਾਹਿਰ ਲਿਖਿਆ ਉਸ ਤੋਂ ਪਿਛੋਂ ਭਗਤਾਂ, ਜੋਗੀਆਂ ਤੇ ਗੁਰੂ ਸਾਹਿਬਾਂ ਨੇ ਉਸ ਨੂੰ ਅਪਨਾਇਆ ਤੇ ਸਭ ਨੇ ਬਾਬਾ ਫਰੀਦ ਜੀ ਦੀ ਰਚਨਾ ਨੂੰ ਪ੍ਰਧਾਨ ਮੰਨਿਆ। ਬਾਬਾ ਫਰੀਦ ਜੀ ਨੇ ਜਿਹੜਾ ਵਜਨ ਸਲੋਕਾਂ ਦੇ ਬਹਿਰ ਵਿਚ ਲਿਆਂਦਾ, ਉਸ ਦੀ ਸਰਲ ਤੇ ਮਿੱਠੀ ਲੈਅ ਨੇ ਸਭ ਦੇ ਦਿਲਾਂ ਨੂੰ ਕੀਲ ਕੇ ਰੱਖ ਦਿੱਤਾ। ਖਾਸ ਕਰਕੇ ਬਾਬਾ ਫਰੀਦ ਜੀ ਨੇ ਇਸ ਪ੍ਰਣਾਲੀ ਨੂੰ ਕਾਇਮ ਕੀਤਾ ਇਹੋ ਹੀ ਚਿੰਨ੍ਹ ਪੰਜਾਬੀ ਆਮ ਕਵਿਤਾ ਵਿਚ ਹਰ ਸਮੇਂ ਤੇ ਰੁਤ ਦਾ ਚਿਤਰ ਇਕ ਪ੍ਰਬੀਨ ਚਿਤ੍ਰਕਾਰ ਵਾਂਗ ਖਿਚ ਕੇ ਦੱਸਿਆ ਹੈ ਤੇ ਉਹਨਾਂ ਦੀ ਕਾਇਮ ਕੀਤੀ ਇਹ ਪ੍ਰਣਾਲੀ ਹੁਣ ਤਕ ਚਲਦੀ ਆ ਰਹੀ ਹੈ। ਫਰੀਦ ਜੀ ਦੀ ਰਚਨਾ ਵਿਚ ਸਥਾਨਕ ਰੰਗ ਹੈ ਤੇ ਆਪ ਜੀ ਦੀ ਪੰਜਾਬੀ 'ਚ ਲਿਖੀ ਹੋਈ ਰਚਨਾ ਹਰ ਥਾਂ ਸਮਝੀ ਜਾਂਦੀ ਹੈ, ਲਹਿੰਦੀ ਬੋਲੀ ਨੇ ਰਚਨਾ ਵਿਚ ਹੋਰ ਵੀ ਮਿਠਾਸ ਭਰੀ ਹੈ ਦਿਲ-ਖਿੱਚਵਾਂ ਬਣਾਇਆ ਹੈ।

ਨਵੀਂ ਪੀੜੀ ਦਾ ਹਰ ਇਕ ਕਾਵਿ ਖਿਆਲਾਂ ਦਾ ਇਸਤ੍ਰੀ ਜਾਂ ਮਰਦ ਇਹ ਬੜੇ ਹੌਸਲੇ

ਤੇ ਦਲੇਰੀ ਨਾਲ ਕਹਿੰਦਾ ਹੈ ਕਿ ਬਾਬਾ ਫਰੀਦ ਜੀ ਨੇ ਪੰਜਾਬੀ ਕਾਵਿ ਦਾ ਨੀਂਹ ਪੱਥਰ ਬੜੇ ਮਜ਼ਬੂਤ ਤੇ ਸੁਹਣੇ ਢੰਗ ਨਾਲ ਰਖਿਆ ਹੈ ਜੋ ਅੱਜ ਤਕ ਆਪਣੀ ਚਮਕ ਨੂੰ ਕਾਇਮ ਰੱਖ ਸਕਿਆ ਹੈ ਤੇ ਆਉਣ ਵਾਲੇ ਸਮੇਂ ਲਈ ਰਖੇਗਾ। ਬਾਬਾ ਫਰੀਦ ਜੀ ਦੀ ਰਚਨਾ ਵਿਚ ਏਨੀ ਮਿੱਠੀ ਖਿੱਚ ਹੈ ਕਿ ਉਹ ਸਰੋਤੇ ਦੇ ਦਿਲ ਨੂੰ ਆਪਣੇ ਵੱਲ ਖਿਚ ਕੇ ਉਸ ਵਿਚ ਸਮਾਉਂਦੀ ਹੈ। ਸਭ ਕਲਾਕਾਰ ਬਾਬਾ ਫਰੀਦ ਜੀ ਨੂੰ ਪੰਜਾਬੀ ਦਾ ਅੱਜ ਤਕ ਪਹਿਲਾ ਕਲਾਕਾਰ ਮੰਨਦੇ ਆ ਰਹੇ ਹਨ ਤੇ ਅੱਜ ਵੀ ਉਹਨਾਂ ਦੇ ਬਰਾਬਰ ਵਿਚ ਥੋੜ੍ਹੇ ਹੀ ਕਵੀ ਲਿਆਂਦੇ ਜਾ ਸਕਦੇ ਹਨ। ਬਾਬਾ ਫਰੀਦ ਜੀ ਨੇ ਪੰਜਾਬ ਦੀ ਧਰਤੀ 'ਤੇ ਰਹਿ ਕੇ ਜੋ ਪੰਜਾਬੀ ਦੀ ਸੇਵਾ ਕੀਤੀ, ਪੰਜਾਬੀ ਰਚਨਾ ਦੇ ਮੋਢੀ ਬਣੇ, ਜਿਹੜੀ ਕਿ ਹਰ ਇਕ ਪ੍ਰਾਣੀ ਨੂੰ ਸੱਚੀ ਦਰਗਾਹ ਦਾ ਰਸਤਾ ਦਿਖਾਉਂਦੀ ਹੈ, ਇਸ ਤੇ ਹਰ ਇਕ ਪੰਜਾਬੀ ਦਾ ਸਿਰ ਬਾਬਾ ਫਰੀਦ ਜੀ ਨੂੰ ਸੱਚੀ ਸ਼ਰਧਾਂਜਲੀ ਭੇਟ ਕਰਨ ਲਈ ਝੁੱਕ ਜਾਂਦਾ ਹੈ।

ਬਾਬਾ ਫਰੀਦ ਜੀ ਨੇ ਪੰਜਾਬੀ ਰਚਨਾ ਦੀ ਦੇਣ ਦੇ ਕੇ ਹੋਰ ਨਵੀਆਂ ਪੀੜ੍ਹੀਆਂ ਦੇ ਕਵੀਆਂ ਨੂੰ ਆਪਣੀ ਮਾਂ ਪੰਜਾਬੀ ਬੋਲੀ ਦੀ ਸੇਵਾ ਕਰਨ ਲਈ ਪ੍ਰੇਰਨਾ ਦੇ ਕੇ ਪੰਜਾਬੀ ਕਵੀਆਂ ਦਾ ਮੁਰਸ਼ਦ (ਗੁਰੂ) ਬਣ ਕੇ ਸਤਿਕਾਰ ਪ੍ਰਾਪਤ ਕੀਤਾ ਹੈ।

ਕਾਂਡ ਸੱਠਵਾਂ

# ਸ਼ੇਖ ਫਰੀਦ ਜੀ ਦੀ ਜੀਵਨੀ ਉਪਰ ਸੰਖੇਪ ਲੇਖ

ਸ਼ੇਖ ਫਰੀਦ ਜੀ ਦਾ ਜਨਮ ਸੰਨ ਈਸਵੀ ੧੧੭੩ ਹਿਜ਼ਰੀ ੫੬੯ ਨੂੰ ਕੋਠੀਵਾਲ ਜ਼ਿਲਾ ਮੁਲਤਾਨ (ਪਾਕਿਸਤਾਨ) ਵਿਚ ਹੋਇਆ। ਆਪ ਜੀ ਦਾ ਪੂਰਾ ਨਾਮ ਫਰੀਦੁ-ਦੀਨ ਮਸਊਦ ਸੀ। ਆਪ ਜੀ ਦੇ ਪਿਤਾ ਦਾ ਨਾਮ ਜਮਾਲੁਦੀਨ ਸੁਲੇਮਾਨ ਤੇ ਮਾਤਾ ਦਾ ਨਾਮ ਮਰੀਅਮ ਸੀ। ਪਹਿਲਾਂ ਫਰੀਦ ਜੀ ਦੇ ਵੱਡੇ ਵਡੇਰੇ ਕਾਬਲ ਵਿਚ ਰਹਿੰਦੇ ਸਨ। ਯੁੱਧ ਦੇ ਸਮੇਂ ਵਿਚ ਜ਼ਿਲਾ ਮੁਲਤਾਨ ਦੇ ਪਿੰਡ ਕੋਠੀਵਾਲ ਆ ਗਏ। ਫਰੀਦ ਜੀ ਦੇ ਮਾਤਾ ਜੀ ਧਾਰਮਿਕ ਤੇ ਨੇਕ ਖਿਆਲਾਂ ਵਾਲੀ ਔਰਤ ਸੀ, ਉਹ ਫਰੀਦ ਜੀ ਨੂੰ ਖੁਦਾ ਦੀ ਬੰਦਗੀ ਵੱਲ ਲਾ ਕੇ ਇਕ ਮਹਾਨ ਸੂਫੀ ਫਕੀਰ ਬਨਾਉਣਾ ਚਾਹੁੰਦੀ ਸੀ। ਉਸ ਨੇ ਛੋਟੀ ਉਮਰ ਵਿਚ ਹੀ ਫਰੀਦ ਜੀ ਨੂੰ ਮੁਲਾਂ ਕੋਲ ਪੜ੍ਹਨੇ ਪਾ ਦਿੱਤਾ। ਫਰੀਦ ਜੀ ੧੬ ਸਾਲ ਦੀ ਉਮਰ ਵਿਚ ਆਪਣੇ ਮਾਂ ਪਿਉ ਨਾਲ ਮੱਕੇ ਦੇ ਹਜ ਨੂੰ ਗਏ। ਉਸ ਤੋਂ ਵਾਪਿਸ ਆਉਂਦਿਆਂ ਬਚਪਨ ਦੇ ਦਿਨਾਂ ਵਿਚ ਹੀ ਫਰੀਦ ਜੀ ਦੇ ਪਿਤਾ ਦਾ ਦਿਹਾਂਤ ਹੋ ਗਿਆ। ਫਰੀਦ ਜੀ ਦੀ ਮਾਤਾ ਨੇ ਸ਼ੱਕਰ ਦਾ ਲਾਲਚ ਦੇ ਕੇ ਉਸ ਨੂੰ ਕੁਰਾਨ ਸ਼ਰੀਫ ਪੜ੍ਹਨ ਤੇ ਨਿਮਾਜ਼ ਪੜ੍ਹਨ ਲਈ ਪਰੇਰਿਆ, ਜਿਸ ਕਰਕੇ ਫਰੀਦ ਜੀ ਦਾ ਨਾਮ ਸ਼ਕਰ ਗੰਜ ਹੀ ਪੈ ਗਿਆ। ਫਰੀਦ ਜੀ ਮੁਲਤਾਨ ਵਿਚ ਪੜ੍ਹ ਕੇ ਅਰਬੀ ਤੇ ਫਾਰਸੀ ਦੇ ਵਿਦਵਾਨ ਬਣੇ। ਫਰੀਦ ਜੀ ਨੇ ਰੱਬ

ਦੀ ਬੰਦਗੀ ਕਰਨ ਲਈ ਬਾਰਾਂ ਬਾਰਾਂ ਸਾਲ ਦੇ ਤਿੰਨ ਚਿਲੇ ਕੱਟੇ। ਜਦੋਂ ਪਹਿਲੀ ਵਾਰ ਆਪ ਜੀ ਬਾਰਾਂ ਸਾਲ ਦੀ ਬੰਦਗੀ ਕਰਕੇ ਆਏ ਤਾਂ ਘਰ ਆਉਂਦਿਆਂ ਫਰੀਦ ਜੀ ਦੀ ਮਾਤਾ ਉਸ ਦਾ ਸਿਰ ਵਾਹੁਣ ਲੱਗੀ ਤਾਂ ਜ਼ੋਰ ਨਾਲ ਸਿਰ ਵਾਹੁਣ 'ਤੇ ਫਰੀਦ ਜੀ ਨੇ ਆਪਣੀ ਮਾਤਾ ਜੀ ਨੂੰ ਕਿਹਾ ਕਿ ਮਾਤਾ ਜੀ ਜ਼ਰਾ ਸਹਿਜੇ ਨਾਲ ਵਾਲ ਖਿਚੋ, ਮੈਨੂੰ ਪੀੜ ਬਹੁਤ ਹੁੰਦੀ ਹੈ ਤਾਂ ਅੱਗੋਂ ਉਸ ਨੇ ਕਿਹਾ ਕਿ ਤੂੰ ਜੰਗਲ ਵਿਚ ਜਿਹੜੇ ਰੁਖਾਂ ਦੇ ਪੱਤੇ ਤੇ ਫਲ ਤੋੜ ਕੇ ਖਾਂਦਾ ਰਿਹਾ ਹੈਂ, ਉਨ੍ਹਾਂ ਨੂੰ ਨਹੀਂ ਸੀ ਪੀੜ ਹੁੰਦੀ ਤਦ ਫਰੀਦ ਜੀ ਨੇ ਸੋਚਿਆ ਕਿ ਮੈਂ ਬਾਰਾਂ ਸਾਲ ਐਵੇਂ ਹੀ ਗੁਆ ਆਇਆ ਹਾਂ। ਕੁਝ ਚਿਰ ਫਰੀਦ ਜੀ ਆਪਣੇ ਘਰ ਰਹੇ, ਇਸ ਦੌਰਾਨ ਉਹਨਾਂ ਨੇ ਆਪਣੇ ਦੋ ਨਿਕਾਹ ਵੀ ਕਰਾਏ। ਘਰ ਵਿਚ ਉਹਨਾਂ ਦਾ ਦਿਲ ਨਾ ਲਗਾ ਤਾਂ ਫਰੀਦ ਜੀ ਦੂਸਰੀ ਵਾਰ ਜੰਗਲ ਨੂੰ ਕਾਠ (ਲੱਕੜੀ ਦੀ ਰੋਟੀ) ਗਲ ਵਿਚ ਪਾ ਕੇ ਟੁਰ ਪਏ ਤੇ ਜੰਗਲ ਵਿਚ ਜਾ ਕੇ ਖੁਦਾ ਦੀ ਬੰਦਗੀ ਕਰਨ ਲੱਗ ਪਏ ਜਦੋਂ ਵੀ ਉਨ੍ਹਾਂ ਨੂੰ ਭੁੱਖ ਲਗਦੀ, ਉਹ ਕਾਠ ਦੀ ਰੋਟੀ ਨੂੰ ਚੱਕ ਮਾਰ ਕੇ ਆਪਣੇ ਢਿੱਡ ਨੂੰ ਲੱਗੀ ਭੁੱਖ ਮਿਟਾ ਲੈਂਦੇ, ਇਸ ਤਰ੍ਹਾਂ ਭੁੱਖਿਆਂ ਰਹਿ ਕੇ ਫਰੀਦ ਜੀ ਦਾ ਸਰੀਰ ਸੁਕ ਕੇ ਪਿੰਜਰ ਹੀ ਰਹਿ ਗਿਆ ਤੇ ਬਹੁਤ ਹੀ ਕਮਜ਼ੋਰ ਹੋ ਗਿਆ। ਫਰੀਦ ਜੀ ਨੂੰ ਲੰਮੇ ਪਏ ਨੂੰ ਕਾਂ ਆਣ ਕੇ ਠੂੰਗੇ ਮਾਰਨ ਲੱਗ ਪਏ ਤੇ ਫਰੀਦ ਜੀ ਆਪਣੇ ਖੁਦਾ ਨੂੰ ਕਹਿੰਦੇ ਹਨ, ਮੇਰਾ ਤਨ ਸੁਕ ਕੇ ਪਿੰਜਰ ਹੋ ਗਿਆ ਨਾ ਜਾਣੇ ਕਾਂ ਮੈਨੂੰ ਮੋਇਆ ਸਮਝ ਕੇ ਪੈਰਾਂ ਦੀਆਂ ਤਲੀਆਂ ਠੂੰਗਣ ਲੱਗ ਪਏ ਹਨ ਪਰ ਖੁਦਾ ਅਜੇ ਤਕ ਨਹੀਂ ਬਹੁੜਿਆ ਫਿਰ ਕਾਂ ਨੂੰ ਬੇਨਤੀ ਕਰਦੇ ਹਨ, ਹੇ ਕਾਵਾਂ ! ਮੇਰਾ ਭਾਵੇਂ ਸਾਰਾ ਸਰੀਰ ਠੂੰਗ ਲੈ ਪਰ ਮੇਰੇ ਇਹ ਦੋ ਨੈਣਾਂ ਨੂੰ ਨਾ ਛੇੜੀਂ ਮੈਨੂੰ ਅਜੇ ਆਪਣੇ ਪਿਆਰੇ ਦੇ ਮਿਲਣ ਦੀ ਆਸ ਹੈ। ਇਸ ਤਰ੍ਹਾਂ ਬਾਰ੍ਹਾਂ ਸਾਲ ਫਰੀਦ ਜੀ ਜੰਗਲ ਵਿਚ ਭੁੱਖੇ ਰਹਿ ਕੇ ਬੰਦਗੀ ਕਰਦੇ ਰਹੇ ਤੇ ਜਦੋਂ ਆਪਣੇ ਘਰ ਆਏ ਤਾਂ ਉਨ੍ਹਾਂ ਦੀ ਮਾਤਾ ਜੀ ਵੇਖ ਕੇ ਹੈਰਾਨ ਰਹਿ ਗਈ ਤੇ ਕਹਿਣ ਲੱਗੀ ਹੇ ਫਰੀਦ ! ਇਸ ਤਰ੍ਹਾਂ ਸਰੀਰ ਨੂੰ ਕਸ਼ਟਾਂ ਵਿਚ ਪਾ ਕੇ ਰੱਬ ਤੇ ਨਹੀਂ ਮਿਲਦਾ ਜੇਕਰ ਤੇਰਾ ਢਿੱਡ ਹੀ ਭੁੱਖ ਨਾਲ ਤੜਫਦਾ ਰਿਹਾ ਤਾਂ ਤੈਨੂੰ ਰੱਬ ਕਿਵੇਂ ਮਿਲ ਸਕਦਾ ਸੀ। ਫਰੀਦ ਜੀ ਨੇ ਆਪਣੇ ਗਲ ਵਿਚੋਂ ਕਾਠ ਦੀ ਰੋਟੀ ਲਾਹ ਦਿੱਤੀ ਤੇ ਕੁਝ ਚਿਰ ਘਰ ਰਹਿ ਕੇ ਫਿਰ ਤੀਸਰੀ ਵਾਰ ਖੁਦਾ ਦੀ ਬੰਦਗੀ ਕਰਨ ਲਈ ਜੰਗਲ ਵੱਲ ਤੁਰ ਪਏ, ਜਦੋਂ ਫਰੀਦ ਜੀ ਨੂੰ ਤੀਸਰੀ ਵਾਰ ਵੀ ਜੰਗਲਾਂ ਵਿਚ ਬਾਰ੍ਹਾਂ ਸਾਲ ਖੁਦਾ ਦੀ ਬੰਦਗੀ ਕਰਦਿਆਂ ਹੋ ਗਏ ਤਾਂ ਫਰੀਦ ਜੀ ਇਕ ਦਿਨ ਇਕਾਂਤ ਥਾਂ ਖੁਦਾ ਦੀ ਬੰਦਗੀ ਕਰ ਰਹੇ ਸਨ ਤੇ ਉਹ ਆਪਣੇ ਅਲ੍ਹਾ (ਪ੍ਰਭੂ) ਦੇ ਰੰਗ ਵਿਚ ਰੰਗੇ ਸਨ ਕਿ ਚਿੜੀਆਂ ਨੇ ਰੌਲਾ ਪਾ ਕੇ ਫਰੀਦ ਜੀ ਦੀ ਬਿਰਤੀ ਪ੍ਰਭੂ ਦੀ ਬੰਦਗੀ ਵਲੋਂ ਹਟਾ ਦਿੱਤੀ, ਇਸ 'ਤੇ ਫਰੀਦ ਜੀ ਨੂੰ ਬੜਾ ਗੁੱਸਾ ਚੜ੍ਹਿਆ ਤੇ ਉਨ੍ਹਾਂ ਨੇ ਗੁੱਸੇ ਵਿਚ ਚਿੜੀਆਂ ਨੂੰ ਕਿਹਾ ਚਿੜੀਓ ਮਰ

ਜਾਵੇ । ਫਰੀਦ ਜੀ ਦੇ ਮਰ ਜਾਓ ਕਹਿਣ ਦੀ ਢਿਲ ਸੀ ਕਿ ਸਾਰੀਆਂ ਚਿੜੀਆਂ ਮਰ ਗਈਆਂ। ਇਹ ਵੇਖ ਕੇ ਫਰੀਦ ਜੀ ਦੇ ਦਿਲ ਵਿਚ ਇਸ ਗੱਲ ਦਾ ਬੜਾ ਖਿਆਲ ਆਇਆ ਕਿ ਮੈਂ ਬਹੁਤ ਵੱਡਾ ਪਾਪ ਕੀਤਾ ਹੈ, ਉਸ ਨੇ ਫਿਰ ਕਿਹਾ ਚਿੱੜੀਓ ਜੀ ਪਵੋ, ਉਹ ਝਟ ਹੀ ਜੀ ਪਈਆਂ ਤੇ ਉਡਾਰੀਆਂ ਮਾਰ ਕੇ ਉਸ ਥਾਂ ਤੋਂ ਉੱਡ ਗਈਆਂ। ਇਹ ਸਾਰਾ ਕੌਤਕ ਵੇਖ ਕੇ ਫਰੀਦ ਜੀ ਨਚਣ ਟਪਣ ਲਗ ਪਏ ਕਿ ਮੈਂ ਕਰਾਮਾਤੀ ਫਕੀਰ ਬਣ ਗਿਆ ਹਾਂ, ਉਹ ਵਾਪਸ ਘਰ ਨੂੰ ਤੁਰ ਪਏ । ਰਸਤੇ ਵਿਚ ਉਨ੍ਹਾਂ ਨੂੰ ਪਿਆਸ ਲੱਗੀ ਤਾਂ ਇਕ ਪਿੰਡ ਦੇ ਖੂਹ 'ਤੇ ਪਾਣੀ ਭਰ ਰਹੀ ਇਕ ਸਜ-ਵਿਆਹੀ ਮੁਟਿਆਰ ਕੋਲੋਂ ਪਾਣੀ ਮੰਗਿਆ। ਉਹ ਪਾਣੀ ਕੱਢ ਕੇ ਜ਼ਮੀਨ 'ਤੇ ਡੋਲ੍ਹੀ ਜਾ ਰਹੀ ਸੀ ਪਰ ਫਰੀਦ ਜੀ ਨੂੰ ਪਿਲਾਇਆ ਨਾ ਤਾਂ ਫਰੀਦ ਜੀ ਨੇ ਗੁੱਸੇ ਵਿਚ ਕਿਹਾ ਕਿ ਮੈਂ ਕਦੇ ਦਾ ਪਾਣੀ ਪੀਣ ਲਈ ਖੜ੍ਹਾ ਹਾਂ ਤੇ ਤੂੰ ਜ਼ਮੀਨ 'ਤੇ ਡੋਲ੍ਹੀ ਜਾਂਦੀ ਹੈ, ਅੱਗੋਂ ਸਜ-ਵਿਆਹੀ ਨੇ ਕਿਹਾ । ਸਾਈਂ ਜੀ, ਏਡਾ ਗੁੱਸੇ ਵਿਚ ਆਉਣ ਦੀ ਕੋਈ ਲੋੜ ਨਹੀਂ, ਮੈਂ ਕੋਈ ਚਿੱੜੀ ਨਹੀਂ ਜੋ ਤੁਹਾਡੇ ਕਹਿਣ 'ਤੇ ਮਰ ਜਾਵਾਂਗੀ, ਇਹ ਗੱਲ ਸੁਣ ਕੇ ਫਰੀਦ ਜੀ ਦੀ ਪਿਆਸ ਨਾ ਜਾਣੇ ਕਿਧਰ ਉੱਡ ਗਈ, ਉਹ ਸੋਚਣ ਲੱਗ ਪਏ ਕਿ ਇਸ ਨੂੰ ਇਸ ਗੱਲ ਦਾ ਕਿਸ ਤਰ੍ਹਾਂ ਪਤਾ ਲੱਗਾ, ਇਹ ਸਭ ਕੁਝ ਪੁੱਛਣ ਲਈ ਫਰੀਦ ਜੀ ਇਕ ਪਾਸੇ ਹੋ ਕੇ ਬੈਠ ਗਏ ਤੇ ਕੁਝ ਚਿਰ ਪਿਛੋਂ ਮੁਟਿਆਰ ਨੇ ਫਰੀਦ ਜੀ ਨੂੰ ਪਾਣੀ ਪੀਣ ਲਈ ਕਿਹਾ ਤਾਂ ਫਰੀਦ ਜੀ ਨੇ ਪੁੱਛਿਆ ਬੇਟੀ, ਤੈਨੂੰ ਚਿੱੜੀਆਂ ਮਾਰਨ ਦੀ ਗੱਲ ਦਾ ਕਿਸ ਤਰ੍ਹਾਂ ਪਤਾ ਲੱਗਾ ਹੈ ਤੇ ਤੂੰ ਪਾਣੀ ਕੱਢ ਕੱਢ ਕੇ ਜ਼ਮੀਨ 'ਤੇ ਕਿਉਂ ਡੋਲ੍ਹੀ ਜਾ ਰਹੀ ਸੀ ਤਾਂ ਉਸ ਨੇ ਕਿਹਾ, ਸਾਈਂ ਜੀ, ਮੈਨੂੰ ਆਪਣੇ ਪਤੀ ਦੇਵ ਦੀ ਸੇਵਾ ਕਰਕੇ ਸਭ ਕਰਾਮਾਤਾਂ ਹਾਸਲ ਹੋ ਗਈਆਂ ਹਨ। ਦੂਰ ਨੇੜੇ ਦਾ ਸਭ ਮੈਨੂੰ ਚਾਨਣ ਹੈ ਤੇ ਪਾਣੀ ਮੈਂ ਇਸ ਲਈ ਡੋਲ੍ਹ ਰਹੀ ਸੀ ਕਿ ਦੂਰ ਮੇਰੀ ਭੈਣ ਦੇ ਘਰ ਨੂੰ ਅੱਗ ਲੱਗੀ ਸੀ ਤੇ ਮੈਂ ਪਾਣੀ ਪਾ ਕੇ ਬੁਝਾ ਰਹੀ ਸੀ । ਫਰੀਦ ਜੀ ਨੇ ਕਿਹਾ, ਬੇਟੀ, ਤੂੰ ਏਨੀ ਕਰਾਮਾਤ ਵਾਲੀ ਕਿਸ ਤਰ੍ਹਾਂ ਬਣੀ ਤਾਂ ਉਸ ਨੇ ਕਿਹਾ ਕਿ ਮੁਕਲਾਵੇ ਵਾਲੀ ਰਾਤ ਮੇਰੇ ਪਤੀ ਨੇ ਸੁਤੇ ਹੋਏ ਬੜਾਉਂਦਿਆ ਪਾਣੀ ਮੰਗਿਆ ਤੇ ਮੈਂ ਸਿਆਲ ਦੀ ਰਾਤ ਵਿਚ ਪਾਣੀ ਲੈ ਕੇ ਉਨ੍ਹਾਂ ਦੇ ਸਿਰ੍ਹਾਣੇ ਸਾਰੀ ਰਾਤ ਖੜ੍ਹੀ ਰਹੀ ਜਦੋਂ ਉਹ ਸਵੇਰੇ ਉਠੇ ਤਾਂ ਉਠਦਿਆਂ ਹੀ ਪਾਣੀ ਮੰਗਿਆ, ਮੈਂ ਝਟ ਉਨ੍ਹਾਂ ਨੂੰ ਪਾਣੀ ਦਾ ਭਰਿਆ ਕਟੋਰਾ ਫੜਾ ਦਿੱਤਾ । ਉਨ੍ਹਾਂ ਨੇ ਪਾਣੀ ਪੀ ਕੇ ਕਿਹਾ ਕਿ ਤੈਨੂੰ ਕਿਸ ਤਰ੍ਹਾਂ ਪਤਾ ਸੀ ਕਿ ਮੈਂ ਸੁਤੇ ਉਠਦੇ ਨੇ ਪਾਣੀ ਮੰਗਣਾ ਹੈ ਤਾਂ ਮੈਂ ਕਿਹਾ ਪਤੀ ਜੀ ਤੁਸੀਂ ਅੱਧੀ ਰਾਤ ਹੀ ਪਾਣੀ ਮੰਗਿਆ ਸੀ, ਮੈਂ ਤੇ ਉਦੋਂ ਦੀ ਹੀ ਪਾਣੀ ਲੈ ਕੇ ਖੜੀ ਹਾਂ । ਉਸ ਵਕਤ ਮੇਰੇ ਪਤੀ ਦੇਵ ਨੇ ਖੁਸ਼ ਹੋ ਕੇ ਮੇਰੇ ਅੰਦਰ ਗਿਆਨ ਦਾ ਦੀਪ ਜਗਾ ਦਿੱਤਾ। ਪਰ ਤੁਸੀਂ ਤੇ ਨਿੱਕੀ ਜਿਹੀ ਕਰਾਮਾਤ ਆਉਣ 'ਤੇ ਹੀ ਹੰਕਾਰ ਵਿਚ ਆ ਗਏ ਹੋ, ਤੁਸੀਂ ਜਿੰਨੀ ਦੇਰ ਕੋਈ ਮੁਰਸ਼ਦ ਧਾਰਨ

ਨਹੀਂ ਕਰਦੇ, ਤੁਹਾਡੀ ਬੰਦਗੀ ਕਦੇ ਪੂਰੀ ਨਹੀਂ ਹੋਵੇਗੀ। ਤੀਸਰੀ ਵਾਰ ਵੀ ਫਰੀਦ ਜੀ ਨਿਰਾਸ਼ ਹੋ ਕੇ ਘਰ ਨੂੰ ਪਰਤ ਆਏ। ਉਸ ਤੋਂ ਪਿਛੋਂ ਫਰੀਦ ਜੀ ਨੇ ਦਿੱਲੀ ਜਾ ਕੇ ਬਖਤਿਆਰ ਕਾਕੀ ਜੀ ਨੂੰ ਆਪਣਾ ਮੁਰਸ਼ਦ ਧਾਰਨ ਕੀਤਾ ਤੇ ਉਹਨਾਂ ਦੇ ਡੇਰੇ ਵਿਚ ਰਹਿ ਕੇ ਸੇਵਾ ਕਮਾਉਣ ਲੱਗ ਪਏ। ਇਕ ਰਾਤ ਮੁਰਸ਼ਦ ਨੇ ਫਰੀਦ ਜੀ ਨੂੰ ਅੱਗ ਲਿਆਉਣ ਲਈ ਕਿਹਾ। ਮੀਂਹ ਵਰ੍ਹਦੇ ਵਿਚ ਫਰੀਦ ਜੀ ਇਕ ਵੇਸਵਾ ਦੇ ਘਰੋਂ ਆਪਣੀ ਅੱਖ ਦਾ ਡੇਲ੍ਹਾ ਦੇ ਕੇ ਅੱਗ ਲਿਆਏ ਤੇ ਅੱਖ 'ਤੇ ਪੱਟੀ ਬੱਧੀ ਵੇਖ ਕੇ ਮੁਰਸ਼ਦ ਨੇ ਕਿਹਾ, ਫਰੀਦ ਪੱਟੀ ਖੋਲ੍ਹ, ਅੱਖ ਤੇ ਬਿਲਕੁਲ ਠੀਕ ਹੈ ਜਦੋਂ ਫਰੀਦ ਜੀ ਨੇ ਅੱਖ ਤੋਂ ਪੱਟੀ ਖੋਲ੍ਹੀ ਤਾਂ ਠੀਕ ਹੈ ਅੱਖ ਦਾ ਡੇਲ੍ਹਾ ਆ ਚੁੱਕਾ ਸੀ ਪਰ ਹੈ ਦੂਸਰੀ ਨਾਲੋਂ ਕੁਝ ਛੋਟਾ ਸੀ ਤੇ ਇਹੋ ਹੀ ਫਰੀਦ ਜੀ ਦੇ ਚੇਲਿਆਂ ਦੀ ਪਹਿਚਾਨ ਹੈ ਉਨ੍ਹਾਂ ਦੀ ਅੱਖ ਦੂਸਰੀ ਨਾਲੋਂ ਕੁਝ ਛੋਟੀ ਹੁੰਦੀ ਹੈ। ਮੁਰਸ਼ਦ ਕਾਕੀ ਜੀ ਨੇ ਫਰੀਦ ਜੀ ਨੂੰ ਸਭ ਕਰਾਮਾਤ ਬਖਸ਼ਿਸ਼ ਕਰਕੇ ਦਿੱਲੀ ਦੇ ਬਾਦਸ਼ਾਹ ਦੀ ਲੜਕੀ ਨਾਲ ਨਿਕਾਹ ਕਰਵਾ ਦਿੱਤਾ ਤੇ ਇਸਲਾਮ ਦਾ ਪ੍ਰਚਾਰ ਕਰਨ ਲਈ ਪੰਜਾਬ ਵੱਲ ਤੋਰ ਦਿੱਤਾ। ਫਰੀਦ ਜੀ ਦਿੱਲੀ ਤੋਂ ਹਾਂਸੀ ਆ ਗਏ ਤੇ ਕੁਝ ਚਿਰ ਪਿਛੋਂ ਉਹਨਾਂ ਦੇ ਮੁਰਸ਼ਦ ਦਾ ਦਿਹਾਂਤ ਹੋ ਗਿਆ ਤੇ ਉਹ ਫਿਰ ਦਿੱਲੀ ਚਲੇ ਗਏ। ਉਹਨਾਂ ਦੇ ਖਾਨਗਾਹ ਤੇ ਸੇਵਾ ਕਰਦਿਆਂ ਜਦੋਂ ਵਾਹਵਾ ਸਮਾਂ ਗੁਜ਼ਰ ਗਿਆ ਤਾਂ ਹਾਂਸੀ ਦੇ ਲੋਕ ਫਰੀਦ ਜੀ ਨੂੰ ਫਿਰ ਹਾਸ਼ੀ ਲੈ ਆਏ। ਫਰੀਦ ਜੀ ਹਾਸ਼ੀ ਤੋਂ ਇਸਲਾਮ ਦਾ ਪ੍ਰਚਾਰ ਕਰਨ ਲਈ ਮੁਲਤਾਨ ਨੂੰ ਤੁਰ ਪਏ। ਰਸਤੇ ਵਿਚ ਕਿਲ੍ਹੇ ਦੀ ਉਸਾਰੀ ਹੋ ਰਹੀ ਸੀ ਉਥੋਂ ਦੇ ਹਾਕਮ ਨੇ ਫਰੀਦ ਜੀ ਨੂੰ ਤੇ ਉਸਦੇ ਚੇਲਿਆਂ ਸਮੇਤ ਟੋਕਰੀਆਂ ਦੇ ਕੇ ਮਿੱਟੀ ਢੋਣ ਲਈ ਲਾ ਦਿੱਤਾ, ਫਰੀਦ ਜੀ ਨੇ ਕਰਾਮਾਤ ਵਿਖਾਈ ਕਿ ਸਿਰ ਤੋਂ ਮਿੱਟੀ ਵਾਲੀ ਟੋਕਰੀ ਕਾਫੀ ਉੱਡਦੀ ਆ ਰਹੀ ਸੀ ਉਥੋਂ ਦਾ ਰਾਜਾ ਫਰੀਦ ਜੀ ਦੇ ਚਰਣੀਂ ਪੈ ਗਿਆ ਤੇ ਉਸ ਕਿਲ੍ਹੇ ਦਾ ਨਾਂ ਬਾਬਾ ਫਰੀਦ ਜੀ ਨਾਂ 'ਤੇ ਫਰੀਦ ਕੋਟ ਰੱਖ ਦਿੱਤਾ। ਏਥੋਂ ਫਰੀਦ ਜੀ ਮੁਲਤਾਨ ਨੂੰ ਚਲ ਪਏ ਤੇ ਰਸਤੇ ਵਿਚ ਹੀ ਅਜੋਧਨ ਨਗਰ ਦੀ ਖਾਲੀ ਮਸੀਤ ਵੇਖ ਕੇ ਰੁਕ ਗਏ ਤੇ ਅਲ੍ਹਾ ਦੀ ਬੰਦਗੀ ਕਰਨ ਲੱਗ ਪਏ। ਉਥੋਂ ਦੇ ਕਾਜੀਆਂ ਨੇ ਆਪ ਜੀ ਦੀ ਵਿਰੋਧਤਾ ਕੀਤੀ ਪਰ ਫਰੀਦ ਜੀ ਦੀ ਨਿਮਰਤਾ ਅੱਗੇ ਸਭ ਨੇ ਸੀਸ ਨਿਵਾ ਦਿੱਤਾ। ਫਰੀਦ ਜੀ ਨੇ ਅਜੋਧਨ ਦਾ ਨਾਂ ਪਾਕ ਪਟਨ ਰੱਖ ਦਿੱਤਾ, ਏਥੇ ਫਰੀਦ ਜੀ ਨੇ ਇਕ ਹੋਰ ਨਿਕਾਹ ਕੀਤਾ। ਇਸ ਤਰ੍ਹਾਂ ਇਨ੍ਹਾਂ ਨੇ ਚਾਰ ਨਿਕਾਹ ਕੀਤੇ ਤੇ ਇਨ੍ਹਾਂ ਦੇ ਪੰਜ ਪੁੱਤਰ ਤੇ ਤਿੰਨ ਧੀਆਂ ਸਨ। ਬਾਬਾ ਫਰੀਦ ਜੀ ਨੇ ਇਸਲਾਮ ਮਤ ਨੂੰ ਬਹੁਤ ਫੈਲਾਇਆ ਤੇ ਬਹੁਤ ਗਿਣਤੀ ਵਿਚ ਭਾਰਤੀ ਲੋਕਾਂ ਨੂੰ ਮੁਸਲਮਾਨ ਬਣਾਇਆ। ਪਾਕ ਪਟਨ ਵਿਚ ਆਪ ਜੀ ਨੇ ਧਰਤੀ ਮੁੱਲ ਲੈ ਕੇ ਆਪਣੇ ਡੇਰਾ ਬਣਾਇਆ ਤੇ ਸ਼ਰਾਰਤੀ ਲੋਕਾਂ ਨੇ ਝਗੜਾ ਖੜਾ ਕਰ ਦਿੱਤਾ ਕਿ ਇਸ ਜ਼ਮੀਨ 'ਤੇ ਫਰੀਦ ਜੀ ਦਾ ਕੋਈ ਹੱਕ ਨਹੀਂ ਤਾਂ ਧਰਤੀ ਨੇ ਬੋਲ ਕੇ ਕਿਹਾ ਕਿ ਮੈਂ ਫਰੀਦ

ਦੀ ਧਰਤੀ ਹਾਂ। ਬਾਬਾ ਫਰੀਦ ਜੀ ਦਾ ਦਿਹਾਂਤ ੧੨੬੬ ਈਸਵੀ (੬੬੪ ਹਿਜ਼ਰੀ) ਨੂੰ ਪਾਕ ਪਟਨ ਵਿਚ ਹੋਇਆ, ਉਸ ਵਕਤ ਆਪ ਦੀ ਉਮਰ ਤ੍ਰਿਆਨਵੇਂ (੯੩) ਸਾਲ ਦੀ ਸੀ। ਆਪ ਜੀ ਦਾ ਮਕਬਰਾ ਨਿਜ਼ਾਮ-ਉਦ-ਦੀਨ ਔਲੀਏ ਨੇ ਬਣਵਾਇਆ। ਬਾਬਾ ਫਰੀਦ ਜੀ ਨੇ ਪੰਜਾਬੀ (ਲਹਿੰਦੀ ਮੁਲਤਾਨੀ) ਬੋਲੀ ਵਿਚ ਕਾਫੀ ਰਚਨਾ ਕੀਤੀ ਜੋ ਆਪ ਜੀ ਦੇ ਬਾਰ੍ਹਵੇਂ ਜਾ-ਨਸ਼ੀਨ ਸ਼ੇਖ ਬ੍ਰਹਮ (ਇਬ੍ਰਾਹੀਮ) ਕੋਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਕ ਪਟਨ ਵਿਚ ਹੋਈ ਮੁਲਾਕਾਤ ਸਮੇਂ ਲਿਆ ਕੇ ਭਗਤਾਂ ਦੀ ਬਾਣੀ ਵਿਚ ਰੱਖੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਾਇਆ ਜੋ ਰਾਗ ਆਸਾ ਵਿਚ ਦੋ ਪਦੇ, ਰਾਗ ਸੂਹੀ ਵਿਚ ਦੁਪਦੇ ਤੇ ੧੧੨ ਸਲੋਕ ਹਨ। ਬਾਬਾ ਫਰੀਦ ਜੀ ਦੀ ਰਚਨਾ ਬਾਰੇ ਕਈ ਇਤਿਹਾਸਕਾਰਾਂ ਨੇ ਭੁਲੇਖੇ ਪਾ ਕੇ ਲਿਖਿਆ ਹੈ ਕਿ ਇਹ ਰਚਨਾ ਸ਼ੇਖ ਬ੍ਰਹਮ ਦੀ ਹੈ ਪਰ ਇਹ ਗਲਤ ਹੈ ਇਹ ਰਚਨਾ ਸ਼ੇਖ ਫਰੀਦ ਸ਼ਕਰ ਗੰਜ ਦੀ ਹੈ। ਬਾਬਾ ਫਰੀਦ ਜੀ ਪੰਜਾਬੀ ਕਾਵਿ ਦੇ ਮੋਢੀ ਹਨ, ਉਨ੍ਹਾਂ ਤੋਂ ਪਹਿਲਾਂ ਕਿਸੇ ਵੀ ਹੋਰ ਕਵੀ ਨੇ ਪੰਜਾਬੀ ਵਿਚ ਕੋਈ ਰਚਨਾ ਨਹੀਂ ਲਿਖੀ ਜਿੰਨੇ ਵੀ ਕਵੀ ਜਾਂ ਕਲਾਕਾਰ ਹੋਏ, ਸਭ ਨੇ ਬਾਬਾ ਫਰੀਦ ਜੀ ਦੀ ਰਚਨਾ ਤੋਂ ਪਰੇਰਤ ਹੋ ਕੇ ਹੀ ਪੰਜਾਬੀ ਵਿਚ ਰਚਨਾਵਾਂ ਲਿਖੀਆਂ, ਇਸ ਤਰ੍ਹਾਂ ਬਾਬਾ ਫਰੀਦ ਜੀ ਨੂੰ ਪੰਜਾਬੀ ਕਾਵਿ ਦੇ ਪਹਿਲੇ ਕਵੀ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ। ਜੋ ਉਹਨਾਂ ਨੇ ਰਚਨਾਵਾਂ ਰਚੀਆਂ ਹਨ ਉਹ ਜੀਵ ਦੀ ਸਾਰੀ ਜ਼ਿੰਦਗੀ ਦੇ ਆਧਾਰ ਵਾਸਤੇ ਹੈ ਕਿ ਪ੍ਰਭੂ ਨੂੰ ਕਿਸ ਤਰ੍ਹਾਂ ਪਾਇਆ ਜਾਂਦਾ ਹੈ।

ਕਾਂਡ ਇਕਾਨਵਾਂ

## ਬਾਬਾ ਫਰੀਦ ਜੀ ਦੀ ਰਚਨਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਫਰੀਦ ਜੀ ਦੀ ਰਚਨਾ ਜਿਹੜੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਾ ਫਰੀਦ ਜੀ ਦੀ ਗੱਦੀ ਦੇ ਬਾਰ੍ਹਵੇਂ ਜਾ-ਨਸ਼ੀਨ ਸ਼ੇਖ ਇਬਰਾਹੀਮ (ਸ਼ੇਖ ਬ੍ਰਹਮ) ਕੋਲੋਂ ਪਾਕ ਪਟਨ ਵਿਚ ਹੋਈ ਮੁਲਾਕਾਤ ਸਮੇਂ ਪ੍ਰਾਪਤ ਕੀਤੀ ਸੀ, ਉਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਬੀੜ (ਸ੍ਰੀ ਗੁਰੂ ਗ੍ਰੰਥ ਸਾਹਿਬ) ਵਿਚ ਲਿਖਵਾਈ ਜਿਹੜੀ ਕਿ ਰਾਗਾਂ ਦੇ ਹਿਸਾਬ ਨਾਲ ਇਸ ਤਰ੍ਹਾਂ ਹੈ—

੧. ਰਾਗ ਆਸਾ ਵਿਚ ਦੋ ਪਦੇ

੨. ਰਾਗ ਸੂਹੀ ਵਿਚ ਦੋ ਪਦੇ

੩. ਸਲੋਕ ੧੧੨

੪. ੧੮ ਸਲੋਕ ਗੁਰੂ ਸਾਹਿਬ ਦੇ ਜਿਨ੍ਹਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੪, ਸ੍ਰੀ ਗੁਰੂ ਅਮਰਦਾਸ ਜੀ ਦੇ ੫, ਸ੍ਰੀ ਗੁਰੂ ਰਾਮਦਾਸ ਜੀ ਦਾ ੧, ਸ੍ਰੀ ਗੁਰੂ ਅਰਜਨ ਦੇਵ

ਜੀ ਦੇ ੮ ਸਲੋਕ ਹਨ ।

ਇਹ ੧੮ ਸਲੋਕ ਗੁਰੂ ਸਾਹਿਬਾਂ ਨੇ ਬਾਬਾ ਫਰੀਦ ਜੀ ਦੇ ਸਲੋਕਾਂ ਦਾ ਸਪਸ਼ਟੀਕਰਨ ਕਰਨ ਲਈ ਉਚਾਰੇ ਹਨ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਫਰੀਦ ਜੀ ਦੇ ੫ ਪਦੇ, ੧੩੦ ਸਲੋਕ ਜਿਨ੍ਹਾਂ ਵਿਚ ੧੮ ਗੁਰੂ ਸਾਹਿਬਾਂ ਦੇ ਸਲੋਕ ਵੀ ਹਨ । ਉਹਨਾਂ ਦੇ ਪਦ ਅਰਥ ਤੇ ਪੂਰੇ ਅਰਥ ਟੀਕਾਕਾਰ, ਸੋਢੀ ਤੇਜਾ ਸਿੰਘ ਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਛਪੀ ਸ਼ੇਖ ਫਰੀਦ ਜੀਵਨੀ ਤੇ ਰਚਨਾ ਦੀ ਮਦਦ ਨਾਲ ਕੀਤੇ ਗਏ ਹਨ ।

ਬਾਣੀ ਸ਼ਕਰ ਗੰਜ ਬਾਬਾ ਸ਼ੇਖ ਫਰੀਦ ਜੀ ਦੇ (ਟੀਕੇ ਸਾਹਿਤ)

ੴ ਸਤਿਗੁਰ ਪ੍ਰਸਾਦਿ ॥

## ਰਾਗ ਆਸਾ ਸੇਖ ਫਰੀਦ ਜੀ

੧. (ੳ) ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
(ਅ) ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥
(ੲ) ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
(ਸ) ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥
(ਹ) ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
(ਕ) ਤਿਨ੍ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥
(ਖ) ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
(ਗ) ਜਿਨਾ੍ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥
(ਘ) ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
(ਙ) ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥

**ਪਦ ਅਰਥ**—ਦਿਲਹੁ=ਦਿਲ ਅੰਦਰੋਂ, ਮੁਹਬਤਿ=ਇਸ਼ਕ, ਜਿੰਨ੍=ਜਿੰਨ੍ਹਾਂ ਨੂੰ, ਸੇਈ=ਉਹੋ ਹੀ, ਸਚਿਆ=ਸੱਚੇ ਸੁੱਚੇ ਪ੍ਰੇਮੀ, ਮਨਿ=ਦਿਲ, ਕਾਂਢੇ=ਕਹਿਲਾਉਂਦੇ, ਰਤ=ਰੰਗੇ, ਦੀਦਾਰ=ਦਰਸ਼ਨ, ਵਿਸਰਿਆ=ਵਿਸਾਰਨਾ, ਭੁਲਾਉਣਾ, ਭੁਇ=ਜ਼ਮੀਨ, ਲੀਏ=ਲਏ, ਲੜਿ—ਪਲੈ (ਕਬੂਲੇ), ਦਰਿ=ਦਰਬਾਰ, ਦਰਵੇਸ=ਸੱਚੇ ਫਕਰ, ਜਣੇਦੀ=ਜੰਮਦੀ, ਮਾਉ=ਮਾਂ, ਸਫਲੁ=ਕਾਮਯਾਬ, ਪਰਵਰਦਗਾਰ=ਪਾਲਣਹਾਰ, ਬੇਅੰਤ—ਕੋਈ ਅੰਤ ਨਹੀਂ, ਪਛਾਤਾ=ਪਛਾਣਿਆ, ਮੂੰ=ਮੈਂ, ਪਨਹ=ਸ਼ਰਣ, ਖੁਦਾਇ=ਖੁਦਾ, ਬਖਸੰਦਗੀ=ਬਖਸ਼ਣ ਵਾਲਾ, ਫਰੀਦੈ=ਫਰੀਦ ਨੂੰ, ਖੈਰ=ਭਿਖਿਆ, ਦੀਜੈ=ਦਿਉ, ਬੰਦਗੀ=ਨਾਮ ਜਪਣਾ ।

ਅਰਥ—(ੳ) ਜਿਨ੍ਹਾਂ ਨੂੰ ਸੱਚੇ ਦਿਲੋਂ ਰੱਬ ਨਾਲ ਪ੍ਰੇਮ ਹੈ, ਉਹ ਹੀ ਰੱਬ ਦੇ ਸੱਚੇ ਪ੍ਰੇਮੀ ਤੇ ਸੱਚੇ ਦਿਲੋਂ ਪ੍ਰੀਤ ਕਰਨ ਵਾਲੇ ਹਨ ।

(ਅ) ਜਿਨ੍ਹਾਂ ਦੇ (ਦਿਲ) ਮਨ ਅੰਦਰੋਂ ਕੁਝ ਹੋਰ ਤੇ ਮੂੰਹ ਵਿਚੋਂ ਕੁਝ ਹੋਰ ਅਰਥਾਤ ਦਿਲੋਂ ਕੌੜੇ ਤੇ ਮੂੰਹੋਂ ਮਿੱਠੇ ਹਨ। ਉਹ ਪ੍ਰਮਾਤਮਾ ਦੇ ਦਰਬਾਰ ਵਿਚ ਕੱਚੇ ਕਹੇ ਜਾਂਦੇ ਹਨ ॥੧॥

(ੲ) ਜਿਹੜੇ ਪ੍ਰਮਾਤਮਾ ਦੀ ਮੁਹਬਤ ਵਿਚ ਰੰਗੇ ਹਨ, ਉਹਨਾਂ 'ਤੇ ਖੁਦਾ ਦੇ ਦਰਸ਼ਨਾਂ ਦੀ ਰੰਗਤ ਚੜ੍ਹੀ ਰਹਿੰਦੀ ਹੈ।

(ਸ) ਜਿਹਨਾਂ ਨੇ ਖੁਦਾ ਦੇ ਨਾਮ ਨੂੰ ਭੁਲਾ ਛੱਡਿਆ ਹੈ, ਉਹ ਧਰਤੀ 'ਤੇ ਐਵੇਂ ਵਾਧੂ ਬੋਝ ਹਨ ॥੧॥ ਰਹਾਉ ॥

(ਹ) ਜਿਹੜੇ ਉਹਦੇ ਪ੍ਰੇਮ ਦੀ ਰੰਗਤ ਵਿਚ ਰੰਗੇ ਹੁੰਦੇ ਹਨ, ਉਹਨਾਂ ਨੂੰ ਰੱਬ ਆਪ ਆਪਣੇ ਲੜ ਨਾਲ ਲਾ ਲੈਂਦਾ ਹੈ ਤੇ ਉਹ ਉਹਦੇ ਦਰ ਦੇ ਸੱਚੇ ਫਕਰ ਹੁੰਦੇ ਹਨ।

(ਕ) ਇਹੋ ਜਿਹੇ ਪੁਰਸ਼ ਜਿਹੜੇ ਰੱਬ ਦੇ ਪਿਆਰੇ ਹੁੰਦੇ ਹਨ, ਤਿਨ੍ਹਾਂ ਦੀ ਜਨਮ ਦੇਣ ਵਾਲੀ ਮਾਤਾ ਧੰਨ ਹੈ ਤੇ ਉਹਨਾਂ ਦਾ ਹੀ ਜਗ ਵਿਚ ਆਉਣਾ ਸਫਲ ਹੈ ॥੨॥

(ਖ) ਹੇ ਜਗ ਦੇ ਪਾਲਣਹਾਰ! ਤੂੰ ਬਹੁਤ ਵੱਡਾ ਹੈਂ, ਬੇ-ਅੰਤ ਹੈਂ, ਤੇਰਾ ਅੰਤ ਕਿਸੇ ਨੇ ਨਹੀਂ ਪਾਇਆ।

(ਗ) ਜਿਹਨਾਂ ਨੇ ਸੱਚੇ ਨੂੰ ਪਛਾਣਿਆ (ਲੱਭ ਲਿਆ), ਮਨ ਵਿਚ ਸੱਚੀ ਧਾਰਨਾ ਕਰ ਲਈ, ਉਸ ਅਕਾਲ ਪੁਰਖ ਨੂੰ ਪਾ ਲਿਆ। ਮੈਂ ਉਹਨਾਂ ਦੇ ਪੈਰ ਚੁੰਮਦਾ ਹਾਂ ॥੩॥

(ਘ) ਹੇ ਅੱਲਾ (ਪ੍ਰਮਾਤਮਾ) ਮੈਂ ਤੇਰੀ ਸ਼ਰਣ ਵਿਚ ਆਇਆ ਹਾਂ, ਤੂੰ ਬਖਸ਼ਣਹਾਰ ਹੈਂ।

(ਙ) ਇਸ ਸ਼ੇਖ ਫਰੀਦ ਨੂੰ ਆਪਣਾ ਨਾਮ ਧਿਆਉਣ (ਬੰਦਗੀ ਕਰਨ) ਦਾ ਦਾਨ ਦੇ ਦਿਓ ॥੪॥

੧. (ੳ) ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥
(ਅ) ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥੧॥
(ੲ) ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ
ਮਨਹੁ ਮਚਿੰਦੜੀਆ ॥੧॥ ਰਹਾਉ ॥
(ਸ) ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥
(ਹ) ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥੨॥
(ਕ) ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
(ਖ) ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥
(ਗ) ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥
(ਘ) ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥੪॥
(ਙ) ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥
(ਚ) ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥
(ਛ) ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥
(ਜ) ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬॥
(ਝ) ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥
(ਞ) ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥੭॥

**(ਟ) ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥**
**(ਠ) ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥੬॥੨॥**

***ਪਦ ਅਰਥ***—ਬੋਲੈ=ਕਹਿੰਦੇ ਹਨ, ਅਲਾਹ=ਖੁਦਾ, ਖਾਕ=ਮਿਟੀ, ਗੋਰ=ਕਬਰ, ਮਿਲਾਵਾ=ਮੇਲ ਹੋਣਾ, ਟਾਕਿਮ=ਥੰਮਣਾ ਰੋਕਣਾ, ਕੂੰਜੜੀਆਂ=ਇੰਦ੍ਰੀਆਂ, ਮਚਿੰਦੜੀਆ=ਮਚਾਉਣ ਵਾਲੀਆਂ। ਜੇ ਜਾਣਾ=ਪਤਾ ਹੋਵੇ ਤੇ, ਘੁਮਿ=ਮੁੜ ਕੇ, ਲਗਿ=ਜੋੜ ਕੇ, ਵਞਾਈਐ=ਗਵਾਈਐ, ਬੋਲੀਐ=ਕਹੀਏ, ਦਸੇ=ਦਸੇ ਦਿਖਾਏ, ਵਾਟ=ਰਸਤਾ, ਜੋਲੀਐ=ਤੁਰੀਏ, ਛੈਲ=ਬਾਂਕੇ, ਗੋਰੀ=ਜਵਾਨ ਲੜਕੀ, ਧੀਰਿਆ=ਧੀਰਜ ਕਰਨਾ, ਕੰਚਨ=ਸੋਨੇ ਵਰਗਾ ਸਾਰ, ਕਲਵਿਤ=ਆਰਾ, ਹੈਯਾਤੀ=ਜ਼ਿੰਦਗੀ, ਆਸਣ=ਥਾਂ, ਕੇਤੇ=ਕਈ, ਬੈਸਿ=ਬੈਠ, ਕਤਿਕ=ਕਤਕ ਦੇ ਮਹੀਨੇ, ਚੇਤਿ=ਚੇਤਿ ਦਾ ਮਹੀਨਾ, ਡਉ=ਅੱਗ, ਸੀਆਲੇ=ਸਰਦੀ ਦੀ ਰੁਤੇ, ਸੋਹੰਦੀਆ=ਫਬਦੀਆਂ, ਪਿਰ=ਪੀਆ, ਬਾਹੜੀਆਂ=ਬਾਹਵਾਂ, ਚਲੇ=ਤੁਰੇ, ਵਿਚਾਰਾ ਲੇਇ=ਵਿਚਾਰ ਲੈ, ਮਨੋ=ਮਨ, ਗੰਢੇਦਿਆ=ਬਣਦਿਆਂ, ਛਿਅ=ਛੇ, ਮਾਹ=ਮਹੀਨੇ, ਤੁੜੰਦਿਆਂ=ਟੁਟਦਿਆਂ, ਹਿਕੁ=ਇਕੁ, ਜਿਮੀ=ਧਰਤੀ, ਖੇਵਟ=ਮਲਾਹ, ਕਿੰਨਿ ਗਏ=ਕਿੰਨੇ ਗਏ, ਜਾਲਣ=ਦੁੱਖ ਸਹਿਣੇ, ਉਲਾਮੇ=ਮਾਰ।

***ਅਰਥ***—(ੳ) ਸ਼ੇਖ ਫਰੀਦ ਜੀ ਕਹਿੰਦੇ ਹਨ, ਪਿਆਰਿਓ, ਰੱਬ ਦੇ ਪਾਸੇ ਲਗੇ ਹੋਇਓ।

(ਅ) ਆਖਰ ਨੂੰ ਇਹ ਤੇਰਾ ਸਰੀਰ ਗਰੀਬਣੀ ਕਬਰ ਵਿਚ ਜਾ ਕੇ ਮਿੱਟੀ ਹੋ ਜਾਵੇਗਾ।

(ੲ) ਅੱਜ ਹੀ ਜੇਕਰ ਸ਼ੇਖ ਫਰੀਦ ਨੂੰ ਰੱਬ ਦਾ ਮੇਲ ਹੋ ਜਾਵੇ ਤਾਂ ਉਹ ਆਪਣੀਆ ਸਾਰੀਆ ਹੀ ਮਨ ਦੀਆਂ ਇਛਾਵਾਂ ਨੂੰ ਰੋਕ ਲਵੇ, ਜਿਹੜੀਆਂ ਕਿ ਸਦਾ ਹੀ ਕੂੰਜਾਂ ਦੀਆ ਉਡਾਰੀਆ ਵਾਂਗ ਉਡਦੀਆਂ ਫਿਰਦੀਆਂ ਹਨ ॥੧॥ ਰਹਾਉ ॥

(ਸ) ਅਗਰ ਮੈਨੂੰ ਇਸ ਗੱਲ ਦਾ ਪਤਾ ਹੋਵੇ ਕਿ ਅਖੀਰ ਨੂੰ ਮਰ ਜਾਣਾ ਹੈ ਤਾਂ ਇਸ ਝੂਠੀ ਦੁਨੀਆ ਵਿਚ ਮੁੜ ਕੇ ਨਹੀਂ ਆਉਣਾ।

(ਹ) ਤੇ ਫਿਰ ਇਸ ਝੂਠੀ ਤੇ ਫਰੇਬਾਂ ਭਰੀ ਦੁਨੀਆਂ ਦੇ ਲੋਕਾਂ ਨਾਲ ਮੋਹ ਜੋੜ ਕੇ ਆਪਣਾ ਆਪ ਗਵਾਉਣਾ ਨਹੀਂ ਚਾਹੀਦਾ ॥੨॥

(ਕ) ਸਦਾ ਸੱਚ ਧਰਮ ਵਾਲੀ ਹੀ ਗੱਲ ਕਰਨੀ ਚਾਹੀਦੀ ਹੈ, ਕਦੇ ਝੂਠ ਨਹੀ ਬੋਲਣਾ ਚਾਹੀਦਾ।

(ਖ) ਆਪਣਾ ਮੁਰਸ਼ਦ ਜਿਹੜਾ ਵੀ ਰਸਤਾ ਦੱਸਦਾ ਹੈ, ਮੁਰੀਦ ਨੂੰ ਉਸੇ ਰਸਤੇ ਹੀ ਚਲਣਾ ਚਾਹੀਦਾ ਹੈ ॥੩॥

(ਗ) ਛੈਲ ਛਬੀਲੇ ਜਵਾਨ ਘਰ ਲੰਘਦੇ ਵੇਖ ਕੇ ਜਵਾਨ ਲੜਕੀ (ਅਲ੍ਹੜ) ਦਾ ਮਨ ਧੀਰਜ ਫੜਦਾ ਹੈ।

(ਘ) ਜਿਹੜੇ ਮਨੁਖ ਰੱਬ ਦੇ ਪਾਸੇ ਧਿਆਨ ਨਹੀਂ ਦੇਂਦੇ, ਉਹਨਾਂ ਦੇ ਸੋਨੇ ਵਾਂਗ ਸਾਫ ਸੁਥਰੇ ਸਰੀਰ ਆਰੇ ਨਾਲ ਚੀਰੇ ਜਾਂਦੇ ਹਨ ॥੪॥

(ਙ) ਹੇ ਸ਼ੇਖ, ਇਸ ਸੰਸਾਰ ਵਿਚ ਕੋਈ ਵੀ ਆਦਮੀ ਸਦਾ ਲਈ ਜ਼ਿੰਦਗੀ ਵਿਚ ਇਕੋ ਜਿਹਾ ਨਹੀ ਰਿਹਾ।

(ਚ) ਜਿਹੜੀ ਜਗ੍ਹਾ (ਅਸਥਾਨ) 'ਤੇ ਅਸੀਂ ਬੈਠੇ ਹਾਂ, ਇਸ ਤੋਂ ਪਹਿਲਾਂ ਇਥੇ ਕਈ ਆ ਕੇ ਬੈਠ ਕੇ ਚਲੇ ਗਏ ਹਨ ॥੫॥

(ਛ) ਕਤਕ ਦੇ ਮਹੀਨੇ ਕੂੰਜਾਂ ਆਉਂਦੀਆਂ ਹਨ ਤੇ ਚੇਤ ਦੇ ਮਹੀਨੇ ਅੱਗਾਂ ਦਾ ਮੌਸਮ ਹੁੰਦਾ ਹੈ ਤੇ ਸਾਵਣ ਦੇ ਮਹੀਨੇ ਬਿਜਲੀਆਂ ਚਮਕਦੀਆਂ ਹਨ।

(ਜ) ਇਸ ਤਰ੍ਹਾਂ ਮੌਸਮ ਨਾਲ ਸਿਆਲ ਦੀ ਰੁੱਤੇ ਪੀਆ ਗਲ ਪਈਆਂ ਬਾਹਵਾਂ ਸੋਭਦੀਆਂ ਹਨ ॥੬

(ਝ) ਜਿਸ ਤਰ੍ਹਾਂ ਮੌਸਮ ਇਕੋ ਜਿਹੇ ਨਹੀਂ ਰਹਿੰਦੇ ਤਾਂ ਜੋ ਵੀ ਇਸ ਦੁਨੀਆਂ 'ਤੇ ਆਇਆ ਹੈ, ਉਸ ਨੇ ਚਲੇ ਹੀ ਜਾਣਾ ਹੈ। ਇਸ ਗੱਲ ਨੂੰ ਚੰਗੀ ਤਰ੍ਹਾਂ ਦਿਲ ਵਿਚ ਵਿਚਾਰ ਲੈ।

(ਞ) ਜਿਸ ਮਾਣਕ ਦੇਹ ਨੂੰ ਤੂੰ ਪਾਇਆ ਏ, ਇਸ ਨੂੰ ਮਾਤਾ ਦੇ ਗਰਭ ਵਿਚ ਬਣਦਿਆਂ ਛੇ ਮਹੀਨੇ ਲੱਗ ਗਏ ਸਨ ਤੇ ਬਰਬਾਦ ਇਕ ਖਿਨ ਵਿਚ ਹੋ ਜਾਵੇਂਗਾ ॥੭॥

(ਟ) ਫਰੀਦ ਜੀ ਕਹਿੰਦੇ ਹਨ ਕਿ ਧਰਤੀ ਆਸਮਾਨ ਨੂੰ ਪੁੱਛਦੀ ਹੈ ਕਿ ਏਥੇ ਅੱਗੇ ਕਿੰਨੇ ਕੁ ਮਲਾਹ ਲੰਘ ਗਏ ਹਨ।

(ਠ) ਸਰੀਰ ਤਾਂ ਕਬਰ ਵਿਚ ਪਿਆ ਘਣੇ ਦੁੱਖ ਸਹਾਰ ਰਿਹਾ ਹੈ ਤੇ ਜੀਆ (ਰੂਹ) ਫਰਿਸ਼ਤਿਆਂ ਦੀਆਂ ਮਾਰਾਂ ਅਲਾਮੇਂ ਝਲ ਰਹੀ ਹੈ ॥੮॥੨॥

(ਅ) ੧, ਰਾਗ ਸੂਹੀ

## ਰਾਗ ਸੂਹੀ ਬਾਣੀ ਸੇਖ ਫਰੀਦ ਜੀ ਕੀ ॥

ੳ. ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥
ਅ. ਬਾਵਲਿ ਹੋਈ ਸੋ ਸਹੁ ਲੋਰਉ ॥
ੲ. ਤੈ ਸਹਿ ਮਨ ਮਹਿ ਕੀਆ ਰੋਸੁ ॥
ਸ. ਮੁਝੁ ਅਵਗਨ ਸਹ ਨਾਹੀ ਦੋਸੁ ॥੧॥
ਹ. ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥
ਕ. ਜੋਬਨੁ ਖੋਇ ਪਾਛੈ ਪਛੁਤਾਨੀ ॥੧॥ ਰਹਾਉ ॥
ਖ. ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥
ਗ. ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥
ਘ. ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥
ਙ. ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥
ਚ. ਵਿਧਣ ਖੂਹੀ ਮੁੰਧ ਇਕੇਲੀ ॥
ਛ. ਨਾ ਕੋ ਸਾਥੀ ਨਾ ਕੋ ਬੇਲੀ ॥
ਜ. ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥
ਝ. ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥
ਞ. ਵਾਟ ਹਮਾਰੀ ਖਰੀ ਉਡੀਣੀ ॥
ਟ. ਖੰਨਿਅਹੁ ਤਿਖੀ ਬਹੁਤੁ ਪਿਈਣੀ ॥
ਠ. ਉਸੁ ਊਪਰਿ ਹੈ ਮਾਰਗੁ ਮੇਰਾ ॥
ਡ. ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥੪॥੧॥

***ਪਦ ਅਰਥ***—ਤਪਿ ਤਪਿ=ਅਤਿ ਦੁਖੀ ਹੋ ਕੇ, ਲੁਹਿ ਲੁਹਿ=ਲੁਛ ਲੁਛ ਕੇ, ਮਰੋਰਉ=ਮਲਦੀ ਹਾਂ, ਬਾਵਲਿ=ਕਮਲੀ, ਸਹੁ=ਪਤੀ, ਲੋਰਉ=ਲਭਾਂ, ਰੋਸ=ਗੁੱਸਾ, ਮੁਝੁ=ਮੇਰੇ ਵਿਚ, ਅਵਗਨ=ਗੁਣਾਂ ਤੋਂ ਬਗੈਰ,

ਸਾਰ=ਕਦਰ, ਖੋਇ=ਗਵਾ ਕੇ, ਪਾਛੈ=ਪਿਛੋਂ, ਪਛੁਤਾਨੀ=ਪਛਤਾਉਂਦੀ ਹਾਂ, ਕਿਤ ਗੁਣ=ਕਿਸ ਕਾਰਣ ਕਰਕੇ, ਪ੍ਰੀਤਮ=ਪਿਆਰਾ, ਬਿਰਹੈ=ਵਿਛੋੜੇ, ਜਾਲੀ=ਸੜੀ ਹਾਂ, ਬਿਹੂਨ=ਬਿਨਾ, ਕਤਹਿ=ਕਿਸ ਤਰ੍ਹਾਂ, ਕ੍ਰਿਪਾਲ=ਕ੍ਰਿਪਾ ਕਰੇ, ਵਿਧ=ਭਿਆਣਕ, ਮੁੰਧ=ਇਸਤਰੀ (ਜੀਵ ਰੂਪ), ਇਕੇਲੀ=ਕੱਲੀ, ਬੇਲੀ=ਮਿਤ੍ਰ, ਵਾਟ=ਰਸਤਾ, ਖਰੀ=ਬਹੁਤ, ਉਡੀਣੀ=ਉਦਾਸ ਕਰਨ ਵਾਲੀ, ਖੰਨਿਅਹੁ=ਖੰਡਿਓਂ, ਪ੍ਰਿਈਣੀ=ਤੰਗ (ਦਰੀਟ), ਮਾਰਗ=ਰਸਤਾ, ਸਮਾਰਿ=ਸੰਭਾਲ, ਸਵੇਰਾ=ਸਵੱਖਤਾ ।

**ਅਰਥ**—ੳ. ਤਪ ਤਪ ਕੇ, ਅਤੀ ਦੁਖੀ ਹੋ ਕੇ ਤੇ ਲੁਛ ਲੁਛ ਕੇ ਹੱਥ ਮਲਦੀ ਹਾਂ (ਹੱਥ ਮਰੋੜਦੀ ਹਾਂ)।

ਅ. ਕਮਲੀ ਹੋਈ ਮੈਂ ਪਤੀ ਨੂੰ ਲੱਭਦੀ ਹਾਂ (ਲੋੜਦੀ ਹਾਂ) ।

ੲ. ਪਤੀ ਪ੍ਰਭੂ ਨੇ ਪਤਾ ਨਹੀਂ ਕਿਹੜੀ ਗੱਲ ਦਾ ਐਨਾ ਗੁੱਸਾ ਕਿਉਂ ਕੀਤਾ ਹੈ ?

ਸ. ਆਪਣੇ ਦਿਲ ਵਿਚ ਝਾਤੀ ਮਾਰ ਕੇ ਵੇਖਿਆ ਕਿ ਜੋ ਵੀ ਹੈ, ਸਭ ਮੇਰਾ ਹੀ ਕਸੂਰ ਹੈ, ਮੇਰੇ ਪ੍ਰਭੂ ਦਾ ਕੋਈ ਦੋਸ਼ ਨਹੀਂ ।

ਹ. ਹੇ ਮੇਰੇ ਪ੍ਰਭੂ, ਮੈਂ ਵੇਲੇ ਸਿਰ ਤੇਰੀ ਸਾਰ ਨਹੀਂ ਜਾਣੀ, ਤੇਰੀ ਕਦਰ ਨਹੀਂ ਪਾਈ ।

ਕ. ਤੇ ਹੁਣ ਮੈਂ ਆਪਣਾ ਸਭ ਚੰਗਾ ਵੇਲਾ, ਜੋਬਨ ਆਦਿ ਗਵਾ ਕੇ ਪਛਤਾ ਰਹੀ ਹਾਂ ॥੧॥ ਰਹਾਉ ॥

ਖ. ਹੇ ਕਾਲੀ ਕੋਇਲ ਤੂੰ ਕਿਸ ਕਰਕੇ ਏਨੀ ਕਾਲੀ ਹੈਂ ?

ਗ. (ਕੋਇਲ ਕਹਿੰਦੀ ਹੈ) ਮੈਂ ਆਪਣੇ ਪ੍ਰੀਤਮ ਦੇ ਵਿਛੋੜੇ ਵਿਚ ਸੜ ਕੇ ਏਨੀ ਕਾਲੀ ਹੋ ਗਈ ਹਾਂ।

ਘ. ਭਲਾ ਕੋਈ ਇਹ ਵੀ ਦੱਸੇ ਕਿ ਆਪਣੇ ਪ੍ਰੀਤਮ ਤੋਂ ਵਿਛੜ ਕੇ ਕੋਈ...

ਙ. ਭਾਵੇਂ ਕੋਈ ਕੁਝ ਵੀ ਕਰਦਾ ਰਹੇ ਜਦੋਂ ਕ੍ਰਿਪਾਲ ਹੋਣਾ ਏ ਉਸਨੇ ਕ੍ਰਿਪਾ ਕਰਨੀ ਹੈ। (ਮਿਹਰਬਾਨ ਹੋਣਾ ਹੈ) ਉਸ ਨੇ ਆਪਣੇ ਨਾਲ ਹੀ ਮੇਲ ਲੈਣਾ ਹੈ।

ਚ. ਖੂਹੀ ਸੁੰਨੀ ਤੇ ਭਿਆਨਕ ਹੈ ਤੇ ਜੀਵ ਰੂਪ ਇਕੱਲੀ ਹੈ ।

ਛ. ਇਹੋ ਜਿਹੇ ਭਿਆਨਕ ਸਮੇਂ ਨਾ ਤੇ ਕੋਈ ਸਾਥੀ ਹੈ ਤੇ ਨਾ ਹੀ ਕੋਈ ਮਿਤਰ ਹੈ, ਜਿਹੜਾ ਇਸ ਦੁੱਖਾਂ ਭਰੇ ਸਮੇਂ ਸਾਥੀ ਬਣ ਸਕੇ ।

ਜ. ਫਿਰ ਵੀ ਮੇਰੇ ਅਕਾਲ ਪੁਰਖ ਨੇ ਬੜੀ ਕ੍ਰਿਪਾ ਕੀਤੀ ਹੈ, ਬੜੀ ਬਖਸ਼ਿਸ਼ ਕੀਤੀ ਹੈ ਜੋ ਇਸ...ਤੋਂ ਪਾਰ ਹੋਣ ਲਈ ਸਾਧ ਸੰਗਤ ਨਾਲ ਮਿਲਾ ਦਿੱਤਾ ਹੈ ।

ਝ. ਜਿਹੜਾ ਕੁਝ ਸਮਾਂ ਪਹਿਲਾਂ ਮੈਨੂੰ ਹਰ ਪਾਸਿਉਂ ਡਰਾਉਣ ਵਾਲੀਆਂ ਤੇ ਦੁੱਖ ਭਰੀਆਂ ਚੀਜ਼ਾਂ ਦਿਖਾਈ ਦਿੰਦੀਆਂ ਸਨ, ਹੁਣ ਉਹ ਸਾਧ ਸੰਗਤ ਵਿਚ ਬੈਠਿਆਂ ਮੈਨੂੰ ਪ੍ਰਭੂ ਮੇਰਾ ਮਿੱਤਰ ਦਿਸ ਰਿਹਾ ਹੈ।

ਞ. ਜਿਹੜਾ ਰਸਤਾ ਪ੍ਰਭੂ ਨੂੰ ਮਿਲਣ ਜਾਣ ਵਾਲਾ ਹੈ, ਉਹ ਬੜਾ ਉਦਾਸ ਕਰਨ ਵਾਲਾ ਹੈ ।

ਟ. ਉਹ ਖੰਡੇ ਦੀ ਧਾਰ ਨਾਲੋਂ ਤਿੱਖਾ ਤੇ ਵਾਲ ਤੋਂ ਬਾਰੀਕ ਹੈ ।

ਠ. ਜੋ ਪਿਛਲੀ ਲਾਈਨ ਵਿਚ ਦੱਸਿਆ ਹੈ, ਇਹ ਮੇਰਾ ਰਸਤਾ ਹੈ ।

ਡ. ਸ਼ੇਖ ਫਰੀਦਾ ਸਵੱਖਤੇ ਉੱਠ ਕੇ ਆਪਣੇ ਪੰਥ ਨੂੰ ਸੰਭਾਲ ।

**੨. (ੳ) ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥**

**(ਅ) ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥**

**(ੲ) ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ ਰਹਾਉ ॥**

**(ਸ) ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ ॥**

**(ਹ) ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥੨॥**

**(ਕ) ਕਹੈ ਫਰੀਦੁ ਸਹੇਲੀਹੋ ਸਹੁ ਅਲਾਇਸੀ ॥**

**(ਖ) ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥೀਸੀ ॥੩॥੨॥**

***ਪਦ ਅਰਥ***—ਬੇੜਾ=ਨਾਮ ਸਿਮਰਨ ਦਾ ਬੇੜਾ, ਬੰਧਿ=ਬੰਨ੍ਹਣ, ਬੰਧਨ ਕੀ ਵੇਲਾ=ਬੰਧਨ ਦੇ ਸਮੇਂ, ਭਰਿ ਸਰਵਰੁ=ਭਰਿਆ ਸਮੁੰਦਰ, ਊਛਲੈ=ਉਛਾਲੇ ਖਾਣ ਲਗੇਗਾ, ਤਰਣੁ=ਤਰਨਾ, ਦੁਹੇਲਾ=ਔਖਾ, ਕਸੁੰਭੜੈ=ਦਿਲ ਖਿਚਵੇਂ ਵਿਸ਼ੇ, ਜਲਿ ਜਾਸੀ=ਸੜ ਜਾਵੇਂਗਾ, ਢੋਲਾ=ਮਿਤ੍ਰ, ਇਕ ਆਪੀਨ੍ਹੈ=ਇਕ ਤੇ ਆਪ, ਪਤਲੀ=ਬਹੁਤ ਕਮਜ਼ੋਰ, ਸਹਕੇਰੇ ਬੋਲਾ=ਮਾਲਕ ਕਰੜੇ ਬੋਲਾਂ ਵਾਲਾ, ਸਹੇਲੀਹੋ=ਮਿੱਤਰੋ, ਅਲਾਇਸੀ=ਸੱਦੇਗਾ, ਹੰਸੁ=ਆਤਮਾ, ਚਲਸੀ=ਚਲੇਗੀ, ਡੁੰਮਣਾ=ਦੋ ਚਿਤਾ ਜਕੋ ਤਕਿਆਂ ਵਿਚ, ਤਨੁ=ਸਰੀਰ, ਢੇਰੀ=ਮਿੱਟੀ ਦੀ ਢੇਰੀ, ਥੀਸੀ=ਹੋ ਜਾਵੇਂਗਾ ।

***ਅਰਥ***—(ੳ) ਹੇ ਸੰਸਾਰ 'ਤੇ ਆਏ ਪੁਰਸ਼ ਜਦੋਂ ਤੇਰਾ ਬੇੜਾ ਬੰਨ੍ਹਣ ਦਾ ਵੇਲਾ, ਨਾਮ ਸਿਮਰਨ ਦਾ ਵਕਤ ਸੀ, ਉਸ ਵਕਤ ਤੇ ਤੂੰ ਵੇਲੇ ਨੂੰ ਬੰਨ੍ਹ ਨਾ ਸਕਿਆ ।

(ਅ) ਫਿਰ ਜਦੋਂ ਸਮੁੰਦਰ ਭਰ ਕੇ ਉਛਾਲੇ ਖਾਣ ਲੱਗ ਪਵੇਗਾ ਤੇ ਮੌਤ ਵੀ ਤੇਰੇ ਨੇੜੇ ਆਉਂਦੀ ਦਿਸੇਗੀ ਤੇ ਤੇਰਾ ਸਰੀਰ ਉਸ ਵਕਤ ਬਹੁਤ ਕਮਜ਼ੋਰ ਹੋ ਜਾਵੇਗਾ । ਫਿਰ ਇਸ ਵਿਚ ਤਰਨਾ ਬਹੁਤ ਔਖਾ ਹੋ ਜਾਵੇਗਾ ।

(ੲ) ਹੇ ਬੰਦੇ, ਤੂੰ ਇਹਨਾਂ ਦਿਲ ਖਿਚਵਿਆਂ ਵਿਸ਼ਿਆਂ ਨੂੰ ਹੱਥ ਨਾ ਲਾਵੀਂ ਤੇਰਾ ਹੱਥ ਸੜ ਜਾਵੇਗਾ ॥੧॥ ਰਹਾਉ ॥

(ਸ) ਇਕ ਤੇ ਜੀਵ ਆਪ ਬਹੁਤ ਕਮਜ਼ੋਰ ਹੈ, ਦੂਸਰੇ ਉਹਦੇ ਪ੍ਰਭੂ ਦੇ ਬੋਲ ਬਹੁਤ ਕਰੜੇ ਹਨ, ਜਿਹੜੇ ਉਸ ਤੋਂ ਸਹਾਰੇ ਨਹੀਂ ਜਾਂਦੇ ।

(ਹ) ਜਿਵੇਂ ਇਕ ਵਾਰ ਥਣਾਂ ਵਿਚੋਂ ਨਿਕਲਿਆ ਦੁੱਧ ਮੁੜ ਕੇ ਥਣਾਂ ਵਿਚ ਨਹੀਂ ਪੈ ਸਕਦਾ, ਇਸ ਤਰ੍ਹਾਂ ਇਹ ਜਨਮ ਨਾਮ ਬਾਣੀ ਤੋਂ ਬਗੈਰ ਲੰਘਣ ਨਾਲ ਮੁੜ ਕੇ ਤੇਰਾ ਪ੍ਰਭੂ ਨਾਲ ਮੇਲ ਨਹੀਂ ਹੋ ਸਕਦਾ।

(ਕ) ਫਰੀਦ ਜੀ ਕਹਿੰਦੇ ਹਨ, ਹੇ ਮਿੱਤਰੋ, ਖੁਦਾ ਸਾਨੂੰ ਸਭ ਨੂੰ ਮੌਤ ਦਾ ਸੱਦਾ ਦੇ ਕੇ ਬੁਲਾ ਲਵੇਗਾ।

(ਖ) ਜੇਕਰ ਅਸੀਂ ਨਾਮ ਸਿਮਰਨ ਦਾ ਆਸਰਾ ਨਾ ਲਿਆ ਹੋਵੇਗਾ ਤਾਂ ਇਹ ਹੰਸ (ਆਤਮਾ) ਜਦੋਂ...ਤੁਰ ਪਵੇਗੀ, ਤੇ ਅਖੀਰ ਨੂੰ ਮਿੱਟੀ ਦੀ ਢੇਰੀ ਹੋ ਜਾਵੇਗੀ ।

(ੲ) ਸਲੋਕ

## ੧. ਸਲੋਕ ਸੇਖ ਫਰੀਦ ਕੇ

**(ੳ) ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥**

**(ਅ) ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥**

**(ੲ) ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**

**(ਸ) ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**

**(ਹ) ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**

**(ਕ) ਆਪਣ ਹਥੀ ਜੋਲਿਕੈ ਕੈ ਗਲਿ ਲਗੈ ਧਾਇ ॥**

**(ਖ) ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥**
**(ਗ) ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥**

***ਪਦ ਅਰਥ***—ਜਿਤੁ ਦਿਹਾੜੈ=ਜਿਸ ਦਿਨ, ਧਨ=ਜੀਵਨ ਰੂਪ ਇਸਤਰੀ, ਵਰੀ=ਵਿਆਹੀ ਜਾਏਗੀ, ਸਾਹੇ=ਨੀਯਤ ਸਮਾਂ, ਮਲਕੁ=ਮੌਤ ਦਾ ਫਰਿਸ਼ਤਾ (ਜਮਰਾਜ), ਹਡਾ ਕੂ=ਹਡਾਂ ਨੂੰ, ਕੜਕਾਇ=ਤੋੜ ਮਰੋੜ ਕੇ, ਚਲਨੀ=ਚਲਦੇ, ਕੂੰ=ਨੂੰ, ਮਰਣ=ਮੌਤ, ਵਰੁ=ਲਾੜਾ, ਪਰਣਾਇ=ਵਿਆਹ ਕੇ, ਆਪਣ ਹਥੀ=ਆਪਣੇ ਹੀ ਹਥੀਂ, ਜੋਲਿਕੈ=ਤੋਰ ਕੇ, ਕੈ=ਕਿਸ ਦੇ, ਲਗੈ=ਲਗੇਗੀ, ਧਾਇ=ਧਾ ਕੈ, ਪੁਰਸਲਾਤ=ਪੁਲ ਸਿਰਾਤ (ਮੁਸਲਮਾਨੀ ਖਿਆਲ ਅਨੁਸਾਰ ਦੋਜ਼ਖ ਦੀ ਅੱਗ ਉਤੇ ਜਾਂ ਨਰਕਾਂ ਦੀ ਨਦੀ ਉਤੇ ਬਣਿਆ ਵਾਲ ਤੋਂ ਵੀ ਬਰੀਕ ਪੁਲ), ਕੰਨੀ=ਕੰਨਾਂ ਨਾਲ, ਕਿੜੀ=ਆਵਾਜ਼ਾਂ, ਪੰਵਦੀਈ=ਪੈਂਦੀਆਂ, ਆਪੁ=ਆਪਣੇ ਆਪ ਨੂੰ, ਮੁਹਾਇ=ਠਗਿਆ ਜਾ ।

**ਅਰਥ**—(ੳ) ਜਿਸ ਦਿਨ ਜੀਵ ਰੂਪੀ ਇਸਤਰੀ ਨੇ ਵਿਆਹਿਆ ਜਾਣਾ ਹੈ, ਉਸ ਦਾ ਸਮਾਂ ਪਹਿਲਾਂ ਹੀ ਨੀਯਤ ਕੀਤਾ ਜਾਂਦਾ ਹੈ; ਉਸ ਤਰ੍ਹਾਂ ਜਿਸ ਘੜੀ ਜੀਵ ਆਤਮਾ ਮਨੁਖੀ ਸਰੀਰ ਵਿਚ ਪ੍ਰਵੇਸ਼ ਕਰਦੀ ਹੈ, ਉਸੇ ਵਕਤ ਉਸ ਦੀ ਮੌਤ ਦਾ ਦਿਨ ਵੀ ਮਿਥਿਆ ਜਾਂਦਾ ਹੈ ।

(ਅ) ਮੌਤ ਦਾ ਫਰਿਸ਼ਤਾ, ਜਿਹੜਾ ਕਿ ਕੰਨਾਂ ਨਾਲ ਸੁਣਿਆ ਹੋਇਆ ਸੀ ਕਿ ਕੋਈ ਜਿੰਦ ਕੱਢਣ ਵਾਲਾ ਵੀ ਹੈ, ਉਹ ਮਿਥੇ ਹੋਏ ਵਕਤ 'ਤੇ ਆ ਮੂੰਹ ਵਿਖਾਉਂਦਾ ਹੈ ।

(ੲ) ਉਹ ਹੱਡਾਂ ਨੂੰ ਭੰਨ ਤੋੜ ਕੇ ਵਿਚਾਰੀ ਜਿੰਦ ਨੂੰ ਸਰੀਰ ਵਿਚੋਂ ਕੱਢ ਕੇ ਲੈ ਜਾਂਦਾ ਹੈ ।

(ਸ) ਇਹ ਜੋ ਪੈਦਾ ਹੋਣ ਵੇਲੇ ਮੌਤ ਦਾ ਸਾਹਾ ਲਿਖਿਆ ਗਿਆ ਹੈ, ਉਹ ਟਲ ਨਹੀਂ ਸਕਦਾ, ਤੁਸੀਂ ਇਹ ਪਹਿਲਾਂ ਹੀ ਆਪਣੀ ਜਿੰਦ ਨੂੰ ਸਮਝਾ ਦਿਉ ।

(ਹ) ਫਰੀਦ ਜੀ ਜਿੰਦ ਨੂੰ ਵਹੁਟੀ ਤੇ ਮੌਤ ਨੂੰ ਲਾੜਾ ਦੱਸ ਕੇ ਲਿਖਦੇ ਹਨ ਕਿ ਭਾਈ ਮੌਤ ਦਾ ਲਾੜਾ ਜਿੰਦ ਵਹੁਟੀ ਨੂੰ ਜ਼ਰੂਰ ਹੀ ਵਿਆਹ ਕੇ ਲੈ ਜਾਵੇਗਾ ।

(ਕ) ਇਹ ਤੇਰਾ ਸਰੀਰ ਜਿੰਦ ਨੂੰ ਤੋਰ ਕੇ ਮੁੜ ਕਿਸ ਗਲ ਧਾ ਕੇ ਲਗੇਗਾ ਕਿ ਕਿਸੇ ਹੀਲੇ ਮੈਂ ਜੀਊਂਦਾ ਰਹਾਂ ।

(ਖ) ਹੇ ਨਿਮਾਨੀ ਜਿੰਦੇ, ਤੂੰ ਨਰਕਾਂ ਦੀ ਨਦੀ ਦੇ ਪੁਲਸਿਰਾਤ ਬਾਰੇ ਨਹੀਂ ਸੁਣਿਆ ਜੋ ਵਾਲ ਤੋਂ ਵੀ ਬਾਰੀਕ ਹੈ ।

(ਗ) ਹੇ ਫਰੀਦ, ਨਰਕਾਂ ਦੀ ਨਦੀ ਉਤੋਂ ਦੀ ਲੰਘਣ ਦੀਆਂ ਆਵਾਜ਼ਾਂ ਪੈ ਰਹੀਆਂ ਹਨ ਪਰ ਤੂੰ ਖੜਾ ਹੋਇਆ ਹੀ ਆਪਣੇ ਆਪ ਨੂੰ ਲੁਟਾਈ ਨਾ ਜਾ ।

**ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥**
**ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥**

***ਪਦ ਅਰਥ***—ਦਰ ਦਰਵੇਸੀ=ਪ੍ਰਭੂ ਦੇ ਦਰ ਦੀ ਫਕੀਰੀ । ਗਾਖੜੀ=ਕਠਿਨ । ਭਤਿ=ਭਾਂਤ (ਵਾਂਗ), ਵੰਞਾ=ਜਾਵਾਂ, ਘਤਿ=ਸੁਟ ਕੇ ।

***ਅਰਥ***—ਫਰੀਦ ਜੀ ਆਪਣੇ ਆਪ ਨੂੰ ਕਹਿੰਦੇ ਹਨ, ਹੇ ਫਰੀਦ ! ਅੱਲ੍ਹਾ (ਪ੍ਰਮਾਤਮਾ) ਦੇ ਦਰ ਦੀ ਫਕੀਰੀ ਕਰਨੀ ਬਹੁਤ ਕਠਿਨ ਹੈ ਪਰ ਮੈਂ ਜਗ ਦੇ ਹੋਰ ਲੋਕਾਂ (ਦੁਨੀਆਂਦਾਰਾਂ) ਵਾਂਗ ਹੀ ਚਲ ਰਿਹਾ ਹਾਂ ।

ਮੈਂ ਵੀ ਦੁਨੀਆਂਦਾਰਾਂ ਵਾਂਗ ਹੀ ਮੋਹ ਮਾਇਆ ਦੀ ਪੋਟਲੀ ਬੰਨ੍ਹ ਲਈ ਹੈ, ਮੈਂ ਇਸ ਨੂੰ ਸੁੱਟ ਕੇ

ਕਿਥੇ ਜਾਵਾਂ ?

**ਕਿਛੁ ਨ ਬੁਝੈ ਨ ਸੁਝੈ ਦੁਨੀਆ ਗੁਝੀ ਭਾਹਿ ॥**
**ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ ॥੩॥**

**ਪਦ ਅਰਥ**—ਕਿਛੁ ਨ=ਕੁਝ ਵੀ ਨਾ, ਬੁਝੈ=ਸਮਝ ਵਿਚ ਨਾ ਆਵੇ, ਨ ਸੁਝੈ=ਨਾ ਸੁਝਣ, ਗੁਝੀ=ਛੁਪੀ ਹੋਈ (ਭੇਦ ਭਰੀ), ਭਾਹਿ=ਅੱਗ, ਸਾਂਈਂ=ਅੱਲ੍ਹਾ (ਪ੍ਰਮਾਤਮਾ), ਨਾ ਹੀ=ਨਹੀਂ, ਹੰਭੀ=ਮੈਂ ਵੀ, ਦਝਾਂ ਆਹਿ=ਸੜ ਜਾਂਦਾ।

**ਅਰਥ**—ਮੈਨੂੰ ਇਸ ਦੁਨੀਆਂ ਦੀ ਅਸਲੀਅਤ ਦਾ ਜ਼ਰਾ ਵੀ ਪਤਾ ਨਹੀਂ ਲਗਦਾ। ਕੁਝ ਵੀ ਸੂਝ ਬੂਝ ਵਿਚ ਨਹੀਂ ਆਉਂਦਾ, ਪਰ ਜੇਕਰ ਇਸ ਦੀ ਚੰਗੀ ਤਰ੍ਹਾਂ ਘੋਖ ਕਰਕੇ ਵੇਖੀਏ ਤਾਂ ਇਹ ਇਕ ਗੁਝੀ ਅੱਗ ਹੈ। ਮੇਰੇ ਸਾਈਂ ਨੇ ਮੇਰੇ 'ਤੇ ਇਹ ਕ੍ਰਿਪਾ ਕੀਤੀ ਹੈ ਜੋ ਹੋਰ ਦੁਨੀਆਂ ਦੇ ਲੋਕਾਂ ਨਾਲੋਂ ਮੇਰੇ ਵੱਖਰੇ ਖਿਆਲ ਰਖੇ ਹਨ, ਨਹੀਂ ਤੇ ਮੈਂ ਵੀ ਇਸ ਅੱਗ ਵਿਚ ਸੜ ਜਾਂਦਾ।

**ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥**
**ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥**

**ਪਦ ਅਰਥ**—ਤਿਲ=ਸੁਆਸ (ਸਾਹ), ਥੋੜੜੇ=ਘੱਟ, ਸੰਮਲਿ=ਸੋਚ ਸਮਝ ਕੇ (ਸੰਭਲ ਕੇ), ਸਹੁ=ਖਸਮ (ਮਾਲਿਕ ਜਾਂ ਪ੍ਰਮਾਤਮਾ), ਨਢੜਾ=ਨਿੱਕਾ (ਛੋਟਾ ਬਾਲ)।

**ਅਰਥ**—ਹੇ ਫਰੀਦ, ਜੇਕਰ ਮੈਨੂੰ ਇਸ ਗੱਲ ਦਾ ਪਤਾ ਹੁੰਦਾ ਕਿ ਮੇਰੇ ਇਸ ਸਰੀਰ ਵਿਚ ਸਵਾਸ ਥੋੜ੍ਹੇ ਹਨ ਤਾਂ ਸੋਚ ਸਮਝ ਕੇ ਉਹਨਾਂ ਨੂੰ ਵਰਤਦਾ (ਐਵੇਂ ਭੈੜੇ ਕੰਮਾਂ ਵਿਚ ਲੱਗ ਕੇ ਵਕਤ ਨਾ ਗਵਾਉਂਦਾ ਤੇ ਅੱਲ੍ਹਾ ਦੀ ਭਗਤੀ ਕਰਦਾ)।

ਜੇਕਰ ਮੈਨੂੰ ਪਤਾ ਹੁੰਦਾ ਕਿ ਮੇਰਾ (ਸਹੁ ਪ੍ਰਭੂ) ਇਕ ਬਾਲਕ ਦੇ ਸੁਭਾਅ ਵਾਲਾ ਹੈ ਤਾਂ ਮੈਂ ਆਪਣੇ ਆਪ ਉਪਰ ਐਨਾ ਮਾਣ ਨਾ ਕਰਦਾ।

**ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥**
**ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥੫॥**

**ਪਦ ਅਰਥ**—ਜੇ ਜਾਣਾ=ਜੇ ਮੈਂ ਜਾਣਦਾ, ਲੜੁ ਪੱਲਾ, ਛਿਜਣਾ=ਟੁਟਣਾ (ਟੁੱਟ ਜਾਣ ਵਾਲਾ, ਪੀਡੀ=ਪੱਕੀ। ਤੈ=ਤੇਰੇ, ਜੇਵਡੁ=ਜਿੱਡਾ, ਮੈ=ਮੇਰੇ, ਨਾਹਿ=ਨਹੀਂ, ਕੋ=ਕੋਈ, ਡਿਠਾ=ਵੇਖਿਆ, ਹੰਢਿ=ਢੂੰਡ ਕੇ।

**ਅਰਥ**—ਹੇ ਅੱਲ੍ਹਾ (ਪ੍ਰਭੂ) ਜੇਕਰ ਮੈਂ ਪਹਿਲਾਂ ਹੀ ਜਾਣਦਾ ਹੁੰਦਾ ਕਿ ਮੇਰਾ ਪੱਲਾ ਤੇਰੇ ਨਾਲੋਂ ਟੁੱਟ ਜਾਣਾ ਹੈ ਤਾਂ ਮੈਂ ਪੱਕੀ ਗੰਢ ਦੇ ਕੇ ਰਖਦਾ ਮੁੱਢ ਤੋਂ ਹੀ ਪ੍ਰਭੂ ਦੇ ਨਾਮ ਦੀ ਭਗਤੀ ਕਰਦਾ। ਕਿਉਂਕਿ ਮੈਂ ਸਾਰਾ ਜਗ ਫਿਰ ਕੇ ਵੇਖਿਆ ਹੈ ਤੇਰੇ ਨਾਲੋਂ ਵੱਡਾ ਮੈਨੂੰ ਹੋਰ ਕੋਈ ਨਹੀਂ ਨਜ਼ਰੀ ਪਿਆ।

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥੬॥**

**ਪਦ ਅਰਥ**—ਅਕਲਿ ਲਤੀਫੁ=ਚੰਗੀ ਸਮਝ ਵਾਲਾ (ਬਾਰੀਕ ਅਕਲ ਵਾਲਾ) ਕਾਲੇ=ਭੈੜੇ, ਆਪਨੜੇ=ਆਪਣੇ, ਗਿਰੀਵਾਨ=ਬੁਕਲ, ਮਹਿ=ਵਿਚ।

**ਅਰਥ**—ਫਰੀਦ ਜੀ ਕਹਿੰਦੇ ਹਨ, ਹੇ ਮਨੁਖ-ਜੇਕਰ ਤੂੰ ਬਾਰੀਕ ਅਕਲ ਵਾਲਾ ਬਹੁਤ ਬੁੱਧੀਮਾਨ ਤੇ

ਗਿਆਨੀ ਹੈ ਤਾਂ ਕਿਸੇ ਬਾਰੇ ਕੋਈ ਭੈੜੇ ਕਰਮ ਨਾ ਕਰ ਕਿਸੇ ਨੂੰ ਭੈੜਾ ਨਾ ਕਹੁ ਤੇ ਨਾ ਹੀ ਕਿਸੇ ਦੀ ਨਿੰਦਾ ਚੁਗਲੀ ਕਰ।

ਇਹ ਸਭ ਕੁਝ ਕਰਨ ਤੋਂ ਪਹਿਲਾਂ ਤੂੰ ਆਪਣੀ ਬੁਕਲ ਵਿਚ ਝਾਤੀ ਮਾਰ ਕੇ ਵੇਖ ਤੂੰ ਕਿਡਾ ਅਪਰਾਧੀ ਹੈਂ, ਤੇਰੇ ਵਿਚ ਕਿੰਨੇ ਦੋਸ਼ ਹਨ। ਇਸ ਬਾਰੇ ਤੂੰ ਆਪਣੀ ਪੀੜੀ ਥੱਲੇ ਸੋਟਾ ਫੇਰ ਕੇ ਵੇਖ ਤੇ ਆਪਣੇ ਆਪ ਨੂੰ ਸੁਧਾਰਨ ਦਾ ਜਤਨ ਕਰ, ਤੈਨੂੰ ਕਿਸੇ ਨਾਲ ਕੀ ਲੱਗੇ।

**ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥੭॥**

**ਪਦ ਅਰਥ**—ਤੈ=ਤੈਨੂੰ, ਤਿਨ੍ਹਾ=ਉਹਨਾਂ ਦੇ, ਘੁੰਮਿ=ਪਰਤ ਕੇ (ਬਦਲੇ ਵਜੋਂ), ਜਾਈਐ=ਤੁਰੀਏ।

**ਅਰਥ**—ਹੇ ਫਰੀਦ ! ਜੇਕਰ ਤੈਨੂੰ ਕੋਈ ਤੇਰੇ ਨਾਲ ਦੁੱਖ ਵਾਲਾ ਮੁੱਕੀਆਂ ਮਾਰਦਾ ਹੈ ਤਾਂ ਤੂੰ ਉਸ ਤੋਂ ਬਦਲਾ ਲੈਣ ਲਈ ਉਸ ਨੂੰ ਅੱਗੋਂ ਉਹਦੀਆਂ ਮੁਕੀਆਂ ਦਾ ਜਵਾਬ ਨਾ ਦੇ (ਉਸ ਨੂੰ ਮੁੱਕੀਆਂ ਨਾ ਮਾਰ) ਇਸ ਤਰ੍ਹਾਂ ਕਰਨ ਨਾਲ ਵੈਰ ਵਿਰੋਧ ਵਧਦੇ ਹੀ ਰਹਿਣਗੇ। ਇਹ ਸਭ ਕੁਝ ਖਤਮ ਕਰਨ ਦਾ ਇਕ ਹੀ ਤਰੀਕਾ ਹੈ ਕਿ ਤੂੰ ਆਪਣੇ ਘਰ ਆਉਣ ਤੋਂ ਪਹਿਲਾਂ ਆਪਣੇ ਮੁੱਕੀਆਂ ਮਾਰਨ ਵਾਲਿਆਂ ਦੇ ਪੈਰ ਚੁੰਮ ਤੇ ਉਹ ਇੰਨੇ ਸ਼ਰਮਿੰਦੇ ਹੋਣਗੇ ਕਿ ਆਪ ਵੱਡੇ ਤੇ ਤਕੜੇ ਬਣਨ ਦੀ ਬਜਾਇ ਉਹ ਤੇਰੇ ਪੈਰੀਂ ਪੈ ਕੇ ਭੁੱਲ ਬਖਸ਼ਾਉਣਗੇ ਤੇ ਤੈਨੂੰ ਇਕ ਮਹਾਨ ਆਦਮੀ ਕਹਿਣਗੇ।

**ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥**
**ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥**

**ਪਦ ਅਰਥ**—ਤਉ=ਤੇਰਾ, ਖਟਣ ਵੇਲ=ਕਮਾਉਣ ਦਾ ਵਕਤ, ਰਤਾ=ਰੰਗਿਆ (ਮਸਤ), ਦੁਨੀ=ਦੁਨੀਆਂ, ਸਿਉ=ਨਾਲ, ਮਰਗ=ਮੌਤ, ਸਵਾਈ=ਵਜੀ, ਨੀਹਿ=ਨੀਂਹ, ਭਰਿਆ=ਪੂਰਾ ਹੋਇਆ, ਲਦਿਆ=ਚਲਿਆ।

**ਅਰਥ**—ਹੇ ਫਰੀਦ ! ਜਦੋਂ ਤੇਰੇ ਖਟਣ ਕਮਾਉਣ (ਪ੍ਰਭੂ ਭਗਤੀ ਕਰਨ) ਦਾ ਵੇਲਾ ਸੀ, ਉਸ ਵੇਲੇ ਤੂੰ ਦੁਨੀਆਂ ਦੇ ਕੰਮਾਂ ਵਿਚ ਮਸਤ ਰਿਹਾ, ਲੋਕਾਂ ਦੀਆਂ ਇਹਨਾਂ ਗੱਲਾਂ ਵਿਚ ਆ ਕੇ ਕਿ ਨਾਮ ਜਪਣ ਦਾ ਵੇਲਾ ਬੁੱਢਾਪੇ ਵਿਚ ਹੁੰਦਾ ਹੈ।

ਪਰ ਜਦੋਂ ਮੌਤ ਦੀ ਨੀਂਹ ਵੱਧਦੀ ਗਈ, ਪੱਕੀ ਹੁੰਦੀ ਗਈ, ਮਰਨ ਦਾ ਸਮਾਂ ਨੇੜੇ ਆ ਗਿਆ ਤਾਂ ਤੂੰ ਪਛਤਾਉਂਦਾ ਹੋਇਆ ਇਸ ਦੁਨੀਆਂ ਵਿਚੋਂ ਖਾਲੀ ਹੱਥੀਂ ਹੀ ਤੁਰ ਗਿਆ।

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥**

**ਪਦ ਅਰਥ**—ਥੀਆ=ਹੋਇਆ, ਭੂਰ=ਚਿੱਟੀ, ਅਗਹੁ=ਮੌਤ ਦਾ ਪਾਸਾ, ਪਿਛਾ=ਜਨਮ ਸਮਾਂ।

**ਅਰਥ**—ਹੇ ਫਰੀਦ ! ਇਹ ਵੇਖਦਿਆਂ ਵੇਖਦਿਆਂ ਵੇਖ ਕੀ ਕੁਝ ਹੋ ਗਿਆ, ਤੇਰੀ ਜਵਾਨੀ ਝਟ ਹੀ ਢਲ ਗਈ। ਤੇਰੀ ਕਾਲੀ ਦਾੜ੍ਹੀ ਚਿੱਟੀ ਹੋ ਗਈ ਤੇ (ਐਸ਼ ਦੇ ਦਿਨ ਬਤੀਤ ਕਰਦਿਆਂ ਹੀ) ਹੁਣ ਤੇਰਾ ਮੌਤ ਦਾ ਸਮਾਂ ਨੇੜੇ ਆ ਰਿਹਾ ਹੈ ਤੇ ਪਿਛੇ ਵਾਲਾ ਸਮਾਂ ਭਾਵ ਤੇਰੇ ਜਨਮ ਦਾ ਸਮਾਂ ਬਹੁਤ ਦੂਰ ਰਹਿ ਗਿਆ ਹੈ।

**ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥**
**ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥**

**ਪਦ ਅਰਥ**—ਥੀਆ=ਹੋਇਆ, ਸ਼ਕਰ=ਮਿੱਠੇ ਪਦਾਰਥ, ਵਿਸੁ=ਜ਼ਹਿਰ, ਬਾਝਹੁ=ਬਗੈਰ, ਵੇਦਣ=ਦੁੱਖ (ਪੀੜਾ)।

**ਅਰਥ**—ਹੇ ਫਰੀਦ, ਜਵਾਨੀ ਵਿਚ ਜਿਹੜੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਪੰਜੇ ਹੀ ਆਦਮੀ ਦੇ ਵੈਰੀ ਮਿੱਠੇ ਪਦਾਰਥ ਵਰਗੇ ਸਵਾਦਲੇ ਲਗਦੇ ਸਨ ਤੇ ਹੁਣ ਉਹ ਬੁੱਢਾਪੇ ਵਿਚ ਕੌੜੇ ਜ਼ਹਿਰ ਵਰਗੇ ਲੱਗ ਰਹੇ ਨੇ।

ਪਰ ਇਹ ਆਪਣੀ ਪੀੜਾ ਦੇ ਦੁੱਖੜੇ ਆਪਣੇ ਸਾਈਂ (ਪ੍ਰਭੂ) ਤੋਂ ਬਗੈਰ ਹੋਰ ਕਿਸ ਨੂੰ ਕਹਿ ਸਕਦੇ ਹਾਂ (ਇਸ ਉਮਰ ਵਿਚ ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਸਹਾਰਾ ਨਹੀਂ ਰਹਿ ਜਾਂਦਾ)।

**ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥**
**ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥**

**ਪਦ ਅਰਥ**—ਅਖੀ=ਅੱਖਾਂ, ਪਤੀਣੀਆਂ=ਕਮਜ਼ੋਰ, ਰੀਣੇ=ਨਿਕੰਮੇ, (ਬੋਲੇ ਹੋ ਗਏ), ਸਾਖ=ਟਹਿਣੀ, ਪਕੰਦੀ=ਪੱਕੀ, ਵੰਨ=ਰਗ।

**ਅਰਥ**—ਫਰੀਦ ਜੀ ਆਪਣੇ ਆਪ ਨੂੰ ਕਹਿੰਦੇ ਹਨ, ਹੇ ਫਰੀਦ! ਇਸ ਜਗ ਦੇ ਰੌਣਕ ਮੇਲੇ ਵੇਖ ਵੇਖ ਕੇ ਤੇ ਗੱਲਾਂ ਸੁਣ ਸੁਣ ਕੇ ਤੇਰੀਆਂ ਅੱਖਾਂ ਕਮਜ਼ੋਰ ਹੋ ਗਈਆਂ ਹਨ ਤੇ ਕੰਨ ਬੋਲੇ ਹੋ ਗਏ ਹਨ।

ਹੁਣ ਤੇਰੀ ਦੇਹੀ ਵੱਡੀ ਉਮਰ ਹੋਣ ਕਰਕੇ ਬੇਢਵੀ ਜਿਹੀ ਹੋ ਕੇ ਹੋਰ ਹੀ ਤਰ੍ਹਾਂ ਦਾ ਰੰਗ ਵਟਾ ਰਹੀ ਹੈ।

**ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥**
**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥**

**ਪਦ ਅਰਥ**—ਕਾਲੀ=ਕਾਲੇ ਕੇਸਾਂ ਨਾਲ (ਜਵਾਨੀ ਸਮੇਂ), ਜਿਨੀ=ਜਿਨ੍ਹਾਂ ਨੇ, ਰਾਵਿਆ=ਜਪਿਆ, ਧਉਲੀ=ਬੁੱਢੇ ਵਾਰੇ (ਜਦੋਂ ਵਾਲ ਚਿੱਟੇ ਹੋ ਗਏ), ਰਾਵੈ=ਯਾਦ ਕਰੇ, ਪਿਰਹੜੀ=ਪ੍ਰੇਮ (ਪਿਆਰ), ਨਵੇਲਾ=ਨਵਾਂ।

**ਅਰਥ**—ਹੇ ਫਰੀਦ! ਜਿਹੜੇ ਮਨੁਖਾਂ ਜਾਂ ਇਸਤਰੀਆਂ ਨੇ ਕਾਲੇ ਕੇਸਾਂ ਸਮੇਂ ਅਰਥਾਤ ਜਵਾਨੀ ਵਿਚ ਆਪਣੇ ਅਲ੍ਹਾ (ਪ੍ਰਮਾਤਮਾ) ਨੂੰ ਯਾਦ ਨਹੀਂ ਕੀਤਾ, ਉਸ ਦੀ ਭਗਤੀ ਨਹੀਂ ਕੀਤੀ, ਉਨ੍ਹਾਂ ਸਭਨਾਂ ਵਿਚੋਂ ਕੋਈ ਵਿਰਲਾ ਜਾਂ ਭਾਗਾਂ ਵਾਲਾ ਹੀ ਹੋਵੇਗਾ ਜਿਹੜਾ ਬੁੱਢਾਪੇ ਜਾਂ ਚਿੱਟੇ ਵਾਲਾਂ ਨਾਲ ਉਸ ਦੀ ਭਗਤੀ ਕਰੇਗਾ।

ਤੂੰ ਉਸ ਪ੍ਰਮਾਤਮਾ ਦੀ ਭਗਤੀ ਕਰ ਹਰ ਵੇਲੇ, ਹਰ ਉਮਰ ਵਿਚ ਹੀ ਕਰਦਾ ਰਹੁ, ਉਸ ਦੇ ਨਾਲ ਆਪਣੀ ਪ੍ਰੀਤੀ ਜੋੜ ਰੱਖ ਤਾਂ ਕਿ ਤੇਰਾ ਰੰਗ ਰੂਪ ਇਕੋ ਜਿਹਾ ਰਹੇ।

**ਮ: ੩ ॥**

**ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥**
**ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥**
**ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥**

(ਇਹ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਤੀਸਰੀ ਪਾਤਸ਼ਾਹੀ ਨੇ ਬਾਬਾ ਫਰੀਦ ਜੀ ਦੇ ਸਲੋਕ ਦੇ ਸਪਸ਼ਟੀਕਰਨ ਲਈ ਉਚਾਰਿਆ ਹੈ)

**ਪਦ ਅਰਥ**—ਸਦਾ ਹੈ=ਹਰ ਉਮਰ 'ਚ ਹੈ, ਚਿਤਿ=ਯਾਦ ਕਰੇ, ਲਾਇਆ=ਕੀਤਿਆਂ, ਪਿਰਮੁ=ਪ੍ਰੇਮ, ਲੋਚੈ=ਚਾਹਵੇ, ਜੈ=ਜਿਸ ਨੂੰ, ਤੈ=ਤਿਸ ਨੂੰ।

**ਅਰਥ**—ਸ੍ਰੀ ਗੁਰੂ ਅਮਰਦਾਸ ਜੀ ਬਾਬਾ ਫਰੀਦ ਜੀ ਦੇ ਸਲੋਕ ਨੰਬਰ ਬਾਰਾਂ ਬਾਰੇ ਲਿਖਦੇ ਹਨ ਕਿ ਹੇ ਫਰੀਦ ! ਵਾਲ ਭਾਵੇਂ ਕਾਲੇ ਹੋਣ ਜਾਂ ਚਿੱਟੇ ਚਾਹੇ ਕੋਈ ਜਵਾਨ ਹੋਵੇ ਜਾਂ ਬੁੱਢਾ ਹਰ ਵੇਲੇ ਹੀ ਉਹ ਜਦੋਂ ਉਸ ਦਾ ਜੀ ਕਰੇ, ਪ੍ਰਮਾਤਮਾ ਦਾ ਨਾਂ ਜਪ ਸਕਦਾ ਹੈ।

ਪਰ ਜੇਕਰ ਅਸੀਂ ਆਪ ਲੱਖਾਂ ਯਤਨ ਕਰੀਏ ਕਿ ਪ੍ਰਮਾਤਮਾ ਨੂੰ ਸੱਚੇ ਦਿਲੋਂ ਧਿਆਈਏ ਜਾਂ ਉਹਦਾ ਨਾਮ ਜਪੀਏ, ਉਹ ਅਸੀਂ ਕਦੇ ਨਹੀਂ ਕਰ ਸਕਦੇ।

ਇਹ ਪ੍ਰੇਮ ਪਿਆਲਾ ਨਾਮ ਦੀ ਰੰਗਣ ਚਾੜ੍ਹਨ ਵਾਲਾ ਅੰਮ੍ਰਿਤ ਦਾ ਪਿਆਲਾ ਉਸ ਸਚੇ ਪ੍ਰਮਾਤਮਾ ਦਾ ਹੈ ਜਿਸ ਉਤੇ ਉਸ ਦੀ ਬਖਸ਼ਿਸ਼ ਹੁੰਦੀ ਹੈ, ਉਹ ਉਸ ਨੂੰ ਦੇ ਦੇਂਦਾ ਹੈ।

**ਫਰੀਦਾ ਜਿਨ੍ਹ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥**
**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥**

**ਪਦ ਅਰਥ**—ਲੋਇਣ=ਅੱਖਾਂ, ਮੋਹਿਆ=ਜਾਦੂ ਕਰਕੇ ਆਪਣੇ ਵੱਲ ਖਿੱਚਿਆ, ਡਿਠੁ=ਦੇਖੇ, ਕਜਲ=ਸੁਰਮਾਂ, ਰੇਖ=ਧਾਰੀ, ਸਹਦਿਆ=ਸਹਾਰਦੀਆਂ, ਪੰਖੀ ਸੂਇ ਬਹਿਠੁ=ਪੰਛੀ ਬੱਚੇ ਦੇ ਕੇ ਬੈਠੇ।

**ਅਰਥ**—ਫਰੀਦ ਜੀ ਆਖਦੇ ਹਨ, ਮੈਂ ਉਹ ਅੱਖਾਂ ਵੇਖੀਆਂ ਹਨ ਜਿਨ੍ਹਾਂ ਅੱਖਾਂ ਨੇ ਸਾਰੇ ਜਗ ਨੂੰ ਮਸਤ ਬਣਾ ਕੇ ਮੋਹਿਆ ਹੋਇਆ ਸੀ।

ਪਹਿਲਾਂ ਉਹ ਅੱਖਾਂ ਸੁਰਮੇ ਦੀ ਧਾਰੀ ਪਾਉਣ ਲਗਿਆਂ ਜ਼ਰਾ ਜਿੰਨਾ ਸੁਰਮਾ ਮੋਟਾ ਨਹੀਂ ਸਨ ਸਹਾਰਦੀਆਂ ਏਨਾ ਹੰਕਾਰ ਕਰਦੀਆਂ ਸਨ ਤੇ ਹੁਣ ਉਨ੍ਹਾਂ ਹੀ ਅੱਖਾਂ ਵਿਚ ਮਾਣਸ ਦੇਹੀ ਨਸ਼ਟ ਹੋਣ ਤੋਂ ਪਿਛੋਂ ਪੰਛੀਆਂ (ਨਿੱਕੇ ਨਿੱਕੇ ਕੀੜਿਆਂ) ਨੇ ਆਂਡੇ ਤੇ ਬੱਚੇ ਦੇ ਕੇ ਵਿਚ ਆਪ ਵੀ ਬੈਠੇ ਹਨ।

**ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥**
**ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥**

**ਪਦ ਅਰਥ**—ਕੂਕੇਦਿਆ ਚਾਂਗੇਦਿਆ=ਉੱਚੀ ਉੱਚੀ ਕੂਕਾਂ ਮਾਰਦਿਆਂ (ਚਾਂਗਰਾਂ ਮਾਰਦਿਆਂ), ਮਤੀ=ਸਮਝਾਉਣ 'ਤੇ, ਨਿਤ=ਸਦਾ ਹੀ, ਸੈਤਾਨਿ=ਬੁਰੇ ਕੰਮ ਕਰਨ ਵਾਲਾ, ਵੰਞਾਇਆ=ਗਵਾਇਆ, ਫੇਰਹਿ=ਮੋੜੇ।

**ਅਰਥ**—ਹੇ ਫਰੀਦ ! ਉੱਚੀ ਉੱਚੀ ਪੁਕਾਰ ਕੇ, ਕੂਕ ਕੂਕ ਕੇ ਹਾਲ ਦੁਹਾਈ ਦੇਣ ਤੇ ਨਿਤ ਸਮਝਾਉਣ 'ਤੇ ਵੀ ਉਸ ਆਦਮੀ ਜਾਂ ਇਸਤਰੀ ਦੀ ਸੁਰਤ ਪ੍ਰਮਾਤਮਾ ਵਾਲੇ ਪਾਸੇ ਨਹੀਂ ਲੱਗ ਸਕਦੀ ਜਿਸ ਸ਼ੈਤਾਨ ਆਦਮੀ ਦੇ ਪੰਜਾਂ ਵੈਰੀਆਂ ਨੇ ਪ੍ਰਮਾਤਮਾ, ਦੇ ਨਾਮ ਜਪਣ ਵਲੋਂ ਹੋਰ ਪਾਸੇ ਮੋੜ ਦਿੱਤਾ ਹੋਵੇ।

**ਫਰੀਦਾ ਥੀਉ ਪਵਾਹੀ ਦਭੁ ॥**
**ਜੇ ਸਾਂਈ ਲੋੜਹਿ ਸਭੁ ॥**
**ਇਕੁ ਛਿਜਹਿ ਬਿਆ ਲਤਾੜੀਅਹਿ ॥**

**ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥**

**ਪਦ ਅਰਥ**—ਪਵਾਹੀ=ਪਹੇ ਦੀ (ਰਸਤੇ ਦੀ), ਦਭੁ=ਘਾਹ, ਸਾਂਈ=ਪ੍ਰਭੂ (ਖ਼ੁਦਾ), ਲੋੜਹਿ=ਚਾਹੁੰਦਾ, ਸਭੁ=ਸਭ ਵਿਚ, ਛਿਜਹਿ=ਟੁੱਟ ਜਾਵੇ, ਬਿਆ=ਦੂਜਾ, ਲਤਾੜੀਅਹਿ=ਦਬਾਈਏ, ਦਰਿ=ਦਰ ਤੇ, ਵਾੜੀਅਹਿ=ਦਾਖਲ ਹੋਈਏ ।

**ਅਰਥ**—ਹੇ ਫਰੀਦ ! ਤੂੰ ਏਨਾ ਨਿਮਾਣਾ ਹੋ ਜਾ ਜਿਵੇਂ ਇਕ ਪਹੇ ਦਾ ਘਾਹ ਹੈ ਜਿਸ ਉਪਰੋਂ ਦੀ ਰਾਹੀ ਲੰਘ ਲੰਘ ਕੇ ਲਤਾੜਦੇ ਤੇ ਉਸ ਨੂੰ ਟੋਟੇ ਟੋਟੇ ਕਰਕੇ ਸਾਫ ਬਣਾ ਕੇ ਲੋਕ ਹੇਠਾਂ ਲੈਂਦੇ ਹਨ। ਤੂੰ ਵੀ ਜੇਕਰ ਪ੍ਰਭੂ ਨੂੰ ਹਰ ਥਾਂ ਵੇਖਣਾ ਚਾਹੁੰਦਾ ਹੈਂ ਤਾਂ ਦੱਬ ਵਾਂਗ ਨਿਮਾਣਾ ਹੋ ਕੇ ਕੱਟਿਆ ਜਾ ਤੇ ਤਦ ਹੀ ਤੂੰ ਸਾਈਂ ਦੇ ਦਰ ਅੰਦਰ ਦਾਖਲ ਹੋ ਸਕਦਾ ਹੈਂ ।

**ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ॥**
**ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥**

**ਪਦ ਅਰਥ**—ਖਾਕੁ=ਮਿਟੀ, ਜੇਡੁ=ਜਿੱਡਾ (ਵਰਗਾ), ਜੀਵਦਿਆ=ਜੀਉਂਦੇ ਹੋਏ, ਤਲੈ=ਥੱਲੇ

**ਅਰਥ**—ਫਰੀਦ ਜੀ ਆਖਦੇ ਹਨ ਕਿ ਅਸੀਂ ਕਈ ਵਾਰ ਆਪ ਤੋਂ ਵੱਡੇ ਭਾਵ ਗਿਆਨੀ ਦੀ ਵੀ ਨਿੰਦਿਆਂ ਕਰ ਦੇਂਦੇ ਹਾਂ। ਇਕ ਗਿਆਨੀ ਤੇ ਕਿਧਰੇ ਰਿਹਾ ਮਿੱਟੀ ਨੂੰ ਵੀ ਨਹੀਂ ਨਿੰਦਣਾ ਚਾਹੀਦਾ ਜਿਸ ਮਿੱਟੀ ਨੂੰ ਅਸੀਂ ਆਪਣੇ ਪੈਰਾਂ ਹੇਠਾਂ ਸਮਝ ਕੇ ਮਾੜੀ ਆਖ ਰਹੇ ਹਾਂ, ਇਸ ਮਿੱਟੀ ਜਿਡਾ ਹੋਰ ਕੋਈ ਨਹੀਂ।

ਜਿਹੜੀ ਆਦਮੀ ਦੇ ਜੀਂਦੇ ਹੋਏ ਉਸ ਦੇ ਪੈਰਾਂ ਥਲੇ ਨਿਮਾਣੀ ਬਣ ਕੇ ਪਈ ਰਹਿੰਦੀ ਹੈ ਤੇ ਮਰਨ ਤੋਂ ਪਿਛੋਂ ਉਸ ਦੇ ਉਪਰ ਹੁੰਦੀ ਹੈ। ਇਸ ਤਰ੍ਹਾਂ ਮਿੱਟੀ ਵਾਂਗ ਨਿਮਾਣਾ ਤੇ ਨਿਮਰਤਾ ਰਖਣ ਵਾਲੇ ਪੁਰਸ਼ ਨੂੰ ਪ੍ਰਭੂ ਦੇ ਦਰ ਵਿਚ ਨਿੰਦਕਾਂ ਤੋਂ ਉਪਰ (ਚੰਗੀ) ਥਾਂ ਮਿਲਦੀ ਹੈ ।

**ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥**
**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥**

**ਪਦ ਅਰਥ**—ਲਬੁ=ਲਾਲਚ, ਨੇਹੁ=ਪਿਆਰ, ਕੂੜਾ=ਝੂਠਾ, ਕਿਚਰੁ=ਕਦ ਤਕ, ਝਤਿ=ਝਟ (ਸਮਾਂ), ਛਪਰਿ=ਕੱਖਾਂ ਦਾ ਬਣਾਇਆ ਛਪਰ, ਤੁਟੈ=ਟੁੱਟੇ ਹੋਏ, ਮੇਹੁ=ਮੀਂਹ ।

**ਅਰਥ**—ਹੇ ਫਰੀਦ ! ਜੇਕਰ ਕਿਸੇ ਨਾਲ ਦਿਲ ਵਿਚ ਲੋਕ, ਮੋਹ ਰਖ ਕੇ ਪਿਆਰ ਕੀਤਾ ਜਾਵੇ ਤਾਂ ਉਹ ਸੱਚਾ ਪਿਆਰ ਨਹੀਂ । ਉਹ ਲਾਲਚੀ ਤੇ ਝੂਠ ਦਾ ਭਰਿਆ ਕੂੜ ਵਾਲਾ ਪਿਆਰ ਹੈ । ਉਹ ਕਦੇ ਤੋੜ ਨਹੀਂ ਨਿਭ ਸਕਦਾ। ਜਿਵੇਂ ਇਕ ਟੁੱਟੇ ਛਪਰ ਹੇਠਾਂ ਮੀਂਹ ਤੋਂ ਬਚਣ ਲਈ ਸਮਾਂ ਨਹੀਂ ਲੰਘ ਸਕਦਾ।

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥**

**ਪਦ ਅਰਥ**—ਭਵਹਿ=ਭਟਕਣਾ (ਤੁਰਿਆ ਫਿਰੇਂ), ਵਣਿ=ਜੰਗਲ, ਮੋੜੇਹਿ=ਲਿਤਾੜਦਾ, ਵਸੀ=ਵਸਦਾ, ਹਿਆਲੀਐ=ਦਿਲ ਅੰਦਰ, ਕਿਆ=ਕੀ, ਢੂਢੇਹਿ=ਲੱਭੇਂ ।

**ਅਰਥ**—ਫਰੀਦ ਜੀ ਜੰਗਲ ਵਿਚ ਰੱਬ ਨੂੰ ਲੱਭਣ ਲਈ ਫਿਰ ਰਹੇ ਹਨ ਤੇ ਆਪਣੇ ਆਪ ਨੂੰ ਕਹਿੰਦੇ ਹਨ, ਹੇ ਫਰੀਦ, ਤੂੰ ਜੰਗਲਾਂ ਵਿਚ ਕੀ ਕਰਨ ਨੂੰ ਭਾਉਂਦਾ ਫਿਰਦਾ ਹੈਂ ਤੇ ਐਵੇਂ ਹੀ ਜੰਗਲ ਦੇ ਕੰਡਿਆਂ ਨੂੰ ਲਿਤਾੜਦਾ ਫਿਰਦਾ ਏਂ ।

ਰੱਬ ਤੇ ਤੇਰੇ ਦਿਲ ਹਿਰਦੇ ਵਿਚ ਹੀ ਵਸਦਾ ਹੈ, ਤੂੰ ਜੰਗਲ ਵਿਚ ਕਿਸ ਨੂੰ ਲੱਭਦਾ ਫਿਰਦਾ ਹੈਂ।

**ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥**
**ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥**

***ਪਦ ਅਰਥ***—ਇਨੀ=ਇਨ੍ਹਾਂ, ਨਿਕੀ=ਛੋਟੀ, ਜੰਘੀਐ=ਲਤਾਂ ਨਾਲ, ਥਲ=ਮੈਦਾਨ, ਡੂੰਗਰ=ਪਹਾੜ (ਪਰਬਤ), ਭਵਿਓਮ੍ਹਿ=ਭਉਂਦਾ ਫਿਰਿਆ, ਅਜੁ=ਹੁਣੇ, ਕੂਜੜਾ=ਲੋਟਾ (ਪਾਣੀ ਵਾਲਾ ਗੜਵਾ), ਸੈ=ਸੌ, ਕੋਹਾਂ=ਕੋਹ, ਥੀਓਮਿ=ਮੈਨੂੰ ਲਗਦਾ ਹੈ ।

***ਅਰਥ***—ਹੇ ਫਰੀਦ ! ਇਨ੍ਹਾਂ ਨਿੱਕੀਆਂ ਨਿੱਕੀਆਂ ਆਪਣੀਆਂ ਲੱਤਾਂ ਨਾਲ ਜਵਾਨੀ ਦੀ ਉਮਰ ਵੇਲੇ ਤੂੰ ਮੈਦਾਨ ਤੇ ਉੱਚੇ ਉੱਚੇ ਪਹਾੜਾਂ ਵਿਚ ਤੁਰਦਾ ਫਿਰਦਾ ਰਿਹਾ ਹੈਂ ਪਰ ਤੈਨੂੰ ਜ਼ਰਾ ਜਿੰਨੀ ਵੀ ਥਕਾਵਟ ਮਹਿਸੂਸ ਨਹੀਂ ਸੀ ਹੋਈ ।

ਹੁਣ ਜਦੋਂ ਤੂੰ ਬੁੱਢਾ ਹੋ ਗਿਆ ਹੈਂ ਤਾਂ ਤੇਰੇ ਕੋਲ ਪਿਆ ਲੋਟਾ (ਪਾਣੀ ਵਾਲਾ ਗੜਵਾ) ਤੈਨੂੰ ਸੌ ਕੋਹਾਂ 'ਤੇ ਲਗਦਾ ਹੈ ਕਿਉਂਕਿ ਹੁਣ ਤੇਰੇ ਜਿਸਮ ਵਿਚ ਉਹ ਜਵਾਨੀ ਵਾਲੀ ਤਾਕਤ ਨਹੀਂ ਰਹਿ ਗਈ।

**ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥**
**ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ॥੨੧॥**

***ਪਦ ਅਰਥ***—ਰਾਤੀ=ਰਾਤਾਂ, ਧੁਖਿ=ਹੰਭ ਜਾਣਾ (ਥਕਣਾ), ਉਠਨਿ=ਨਿਕਲਣ, ਪਾਸ=ਪਾਸੇ, ਧਿਗੁ=ਲਾਹਨਤ, ਜੀਵਿਆ=ਜੀਵਣਾ, ਵਿਡਾਣੀ=ਬੇਗਾਨੀ ।

***ਅਰਥ***—ਹੇ ਫਰੀਦ ! ਸਿਆਲੀ ਰਾਤਾਂ ਬਹੁਤ ਲੰਮੀਆਂ ਹਨ ਤੇ ਮੰਜੇ 'ਤੇ ਲੰਮੇ ਪਿਆਂ ਪਿਆਂ ਥਕ ਕੇ ਪਾਸੇ ਵੀ ਦੁੱਖਣ ਲੱਗ ਪਏ ਹਨ । ਰਾਤ ਬਹੁਤ ਲੰਮੀਂ ਹੈ ਤੇ ਖੁਦਾ (ਪ੍ਰਭੂ) ਤੋਂ ਇਹ ਵਿਛੋੜਾ ਬਹੁਤ ਲੰਮਾ ਲਗਦਾ ਹੈ ।

ਪਰ ਉਨ੍ਹਾਂ ਲੋਕਾਂ ਦੇ ਜੀਵਣ ਨੂੰ ਲਾਹਨਤ ਹੈ ਜਿਹੜੇ ਬੇਗਾਨੀ ਆਸ ਰਖ ਕੇ ਸਾਰੀ ਰਾਤ ਮੰਜੇ 'ਤੇ ਲੰਮੇ ਪਏ ਰਹਿੰਦੇ ਹਨ ਤੇ ਪ੍ਰਭੂ 'ਤੇ ਕੋਈ ਆਸ ਨਹੀਂ ਰਖੀ ।

**ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥**
**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥**

***ਪਦ ਅਰਥ***—ਵਾਰਿਆ=ਲੁਕਾ ਕੇ ਰਖਿਆ, ਮਿਤਾ=ਮਿੱਤਰਾਂ (ਦੋਸਤਾਂ), ਆਇੜਿਆਂ=ਆਇਆਂ ਤੋਂ, ਹੇੜਾ=ਸਰੀਰ ਦਾ ਮਾਸ, ਜਲੈ=ਸੜੇ, ਜਿਉ=ਵਾਂਗ, ਅੰਗਾਰਾ=ਅੱਗ ਦੇ ਅੰਗਿਆਰੇ ।

***ਅਰਥ***—ਫਰੀਦ ਜੀ ਕਹਿੰਦੇ ਹਨ, ਕਿ ਜੇ ਮੈਂ ਆਪਣੇ ਮਿੱਤਰਾਂ ਦੇ ਘਰ ਵਿਚ ਆਇਆ, ਉਨ੍ਹਾਂ ਤੋਂ ਕੁਝ ਵੀ ਲੁਕਾ ਕੇ ਰਖਾਂ, ਭਾਵੇਂ ਉਹ ਕਿਡੀ ਵੀ ਘਟੀਆ ਜਾਂ ਕੀਮਤੀ ਚੀਜ਼ ਹੋਵੇ ।

ਤਾਂ ਮੇਰਾ ਸਰੀਰ ਅੱਗ ਦੇ ਅੰਗਿਆਰਿਆਂ ਉਤੇ ਇਸ ਤਰ੍ਹਾਂ ਸੜੇ ਜਿਸ ਤਰ੍ਹਾਂ ਇਕ ਮਜੀਠ ਦੀ ਸੁੱਕੀ ਵੇਲ ਨੂੰ ਅੱਗ ਲਗਦੀ ਹੈ ਤੇ ਇਸ ਤਰ੍ਹਾਂ ਮੇਰੇ ਸਰੀਰ ਦਾ ਮਾਸ ਸੜ ਕੇ ਲਾਲ ਅੰਗਿਆਰਾਂ ਵਾਂਗ ਹੋ ਜਾਵੇ ।

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥੨੩॥**

***ਪਦ ਅਰਥ***—ਲੋੜੈ=ਚਾਹਵੇਂ, ਦਾਖ=ਅੰਗੂਰ, ਬਿਜਉਰੀਆਂ=ਬਿਜ਼ੌਰ ਦੇਸ਼ ਦੀਆਂ, ਕਿਕਰਿ=ਕੰਡਿਆਂ

ਵਾਲੇ ਕਿੱਕਰ (ਰੁਖ), ਬੀਜੈ=ਬੀਜ ਕੇ, ਹੰਢੈ=ਹਿਰਦਾ ਹੈ, ਉੱਨ ਕਤਾਇਦਾ=ਉੱਨ ਕਤਾਉਣੀ, ਪੈਧਾ=ਪਹਿਨਣਾ, ਪਟੁ=ਰੇਸ਼ਮ।

***ਅਰਥ***—ਫਰੀਦ ਜੀ ਕਹਿੰਦੇ ਹਨ ਮਨੁਖ ਬੀਜਦਾ ਤਾਂ ਕੰਡਿਆਂ ਵਾਲੀ ਕਿੱਕਰ ਹੈ ਪਰ ਚਾਹੁੰਦਾ ਹੈ ਉਸ ਨਾਲ ਬਿਜ਼ੌਰ ਦੇਸ਼ ਦੇ ਅੰਗੂਰ ਲਗਣ, ਉਸ ਨੂੰ ਇਹ ਪਤਾ ਨਹੀਂ ਲੱਗਦਾ ਕਿ ਜੋ ਮੈਂ ਬੀਜਣਾ ਹੈ ਉਹੋ ਹੀ ਵੱਢਣਾ ਹੈ, ਇਸ ਤਰ੍ਹਾਂ ਉਹ ਭੈੜੇ ਕਰਮ ਕਰਕੇ ਉਨ੍ਹਾਂ ਦਾ ਫਲ ਚੰਗਾ ਭੋਗਣਾ ਚਾਹੁੰਦਾ ਹੈ ਤੇ ਇਹ ਤਾਂ ਜਿਸ ਤਰ੍ਹਾਂ ਦੇ ਕੋਈ ਕਰਮ ਕਰੇਗਾ ਉਸ ਨੂੰ ਉਸ ਤਰ੍ਹਾਂ ਦਾ ਹੀ ਫਲ ਮਿਲੇਗਾ।

ਇਸ ਤਰ੍ਹਾਂ ਹੀ ਜੇਕਰ ਕੋਈ ਪਸ਼ੂਆਂ ਦੀ ਉੱਨ ਕਤਾ ਕੇ ਕਹਿ ਦੇਵੇ ਕਿ ਮੈਂ ਰੇਸ਼ਮ ਦੇ ਕੱਪੜੇ ਪਹਿਨ ਲਵਾਂ, ਇਹ ਵੀ ਨਹੀਂ ਹੋ ਸਕਦਾ, ਮਾੜੇ ਕਰਮ ਕਰਕੇ ਕਿਸੇ ਨੂੰ ਸਵਰਗ ਦੀ ਆਸ ਨਹੀਂ ਰਖਣੀ ਚਾਹੀਦੀ।

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥**
**ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥**

***ਪਦ ਅਰਥ***—ਗਲੀਏ=ਗਲੀਆਂ, ਪਿਆਰੇ=ਪ੍ਰਭੂ, ਨੇਹੁ=ਪਿਆਰ, ਭਿਜੈ=ਗਿੱਲੀ ਹੋ ਜਾਵੇ, ਰਹਾਂ=ਰਹਿ ਜਾਵਾਂ ਤੇ, ਤੁਟੈ=ਟੁੱਟਦਾ।

***ਅਰਥ***—ਹੇ ਫਰੀਦ ! (ਬਰਸਾਤ ਪੈਣ ਕਰਕੇ) ਗਲੀਆਂ ਵਿਚ ਬਹੁਤ ਚਿੱਕੜ ਹੈ ਤੇ ਮੇਰੇ ਪਿਆਰੇ ਦਾ ਘਰ ਵੀ ਬੜੀ ਦੂਰ ਹੈ ਤੇ ਮੇਰਾ ਉਸ ਨਾਲ ਪ੍ਰੇਮ ਵੀ ਬਹੁਤ ਜ਼ਿਆਦਾ ਹੈ।

ਪਰ ਮੈਂ ਕੀ ਕਰਾਂ ਜੇ ਮੈਂ ਜਾਂਦਾ ਹਾਂ ਤਾਂ ਪਾਣੀ ਤੇ ਚਿੱਕੜ ਨਾਲ ਮੇਰੀ ਕੰਬਲੀ ਭਿਜ ਕੇ ਗਿੱਲੀ ਤੇ ਖਰਾਬ ਹੋ ਜਾਵੇਗੀ ਅਗਰ ਮੈਂ ਨਾ ਜਾਵਾਂ ਤੇ ਮੇਰੇ ਪ੍ਰੀਤਮ ਨਾਲੋਂ ਮੇਰਾ ਪਿਆਰ ਟੁਟਦਾ ਹੈ।

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥**

***ਪਦ ਅਰਥ***—ਭਿਜਉ=ਭਿੱਜ ਜਾਵੇ, ਸਿਜਉ=ਸਿਲ੍ਹੀ ਹੋ ਜਾਵੇ, ਅਲਹ=ਅਲ੍ਹਾ (ਖੁਦਾ), ਵਰਸਉ=ਬਰਸੇ, ਮੇਹੁ=ਮੀਂਹ, ਤਿਨਾ=ਆਪਣਿਆਂ।

***ਅਰਥ***—ਫਰੀਦ ਜੀ ਕਹਿੰਦੇ ਹਨ, ਅਲ੍ਹਾ ਭਾਵੇਂ ਕਿੰਨਾ ਵੀ ਮੀਂਹ ਪਾਵੇ ਤੇ ਮੇਰੀ ਕੰਬਲੀ, ਭਾਵੇਂ ਭਿਜ ਕੇ ਪਾਣੀ ਪਾਣੀ ਹੋ ਕੇ ਨੁਚੜਨ ਲੱਗ ਪਵੇ।

ਪਰ ਮੈਂ ਆਪਣੇ ਪਿਆਰੇ (ਸਜਣ) ਨੂੰ ਜ਼ਰੂਰ ਜਾ ਕੇ ਮਿਲਾਂਗਾ ਤੇ ਜੇਕਰ ਮੈਂ ਨਾ ਜਾਵਾਂ ਤਾਂ ਇਸ ਤਰ੍ਹਾਂ ਮੇਰਾ ਨੇਹੁ (ਪਿਆਰ) ਟੁਟ ਜਾਵੇਗਾ ਤੇ ਮੇਰਾ ਪ੍ਰੀਤਮ ਇਹ ਸਮਝ ਲਵੇਗਾ ਕਿ ਇਹਦਾ ਪਿਆਰ ਖੁਦਗਰਜ਼ਾਂ ਵਾਲਾ ਹੈ ਮਤਲਬੀ ਤੇ ਝੂਠਾ ਹੈ, ਜੋ ਕੁਝ ਮਰਜ਼ੀ ਹੋਵੇ ਮੈਂ ਆਪਣੇ ਪਿਆਰੇ ਨੂੰ ਮਿਲਣ ਜ਼ਰੂਰ ਜਾਵਾਂਗਾ।

**ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥**
**ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥੨੬॥**

***ਪਦ ਅਰਥ***—ਭੁਲੇਖਾ, ਪਗ=ਦਸਤਾਰ, ਮਤੁ=ਕਿਤੇ, ਮੈਲੀ=ਗਦੀ, ਹੋਇ ਜਾਇ=ਹੋ ਜਾਵੇ, ਗਹਿਲਾ ਰੂਹੁ=ਗਾਫਲ ਜਿੰਦ।

***ਅਰਥ***—ਹੇ ਫਰੀਦ ! ਤੂੰ ਕਿਡੇ ਵੱਡੇ ਭੁੱਲੇਖੇ ਵਿਚ ਹੈਂ ਕਿ ਸਿਰ 'ਤੇ ਬੱਧੀ ਹੋਈ ਪੱਗ ਮਿੱਟੀ ਲੱਗ ਕੇ ਜ਼ਰਾ ਜਿੰਨੀ ਵੀ ਮੈਲੀ ਨਾ ਹੋ ਜਾਵੇ।

ਪਰ ਤੇਰੀ ਗਾਫਲ ਜਿੰਦ ਇਹ ਨਹੀਂ ਜਾਣਦੀ ਕਿ ਪੱਗ ਕਿਧਰੇ ਰਹੀ, ਇਸ ਤੇਰੇ ਸਿਰ ਨੇ ਵੀ ਮਿੱਟੀ ਵਿਚ ਹੀ ਮਿਲ ਜਾਣਾ ਹੈ, ਇਸ ਨੂੰ ਵੀ ਮਿੱਟੀ ਨੇ ਖਾ ਜਾਣਾ ਹੈ।

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥**

***ਪਦ ਅਰਥ***—ਨਿਵਾਤ=ਮਿਸ਼ਰੀ, ਮਾਖਿਓ=ਸ਼ਹਿਦ, ਵਸਤੂ=ਚੀਜ਼, ਪੁਜਨਿ=ਪਹੁੰਚਣ, ਤੁਧੁ=ਤੈਨੂੰ।

***ਅਰਥ***—ਫਰੀਦ ਜੀ ਕਹਿੰਦੇ ਹਨ, ਸ਼ਕਰ, ਖੰਡ, ਮਿਸ਼ਰੀ, ਗੁੜ, ਸ਼ਹਿਦ ਤੇ ਮਾਝਾ ਦੁੱਧ ਬੇਸ਼ਕ ਜਗ ਵਿਚ ਉੱਤਮ ਪਦਾਰਥ, ਮਿੱਠੇ ਤੇ ਸਵਾਦਲੇ ਹਨ, ਪਰ ਫਿਰ ਵੀ ਭਾਵੇਂ ਇਹ ਚੀਜ਼ਾਂ ਕਿੰਨੀਆਂ ਮਿੱਠੀਆਂ ਹਨ, ਹੇ ਪ੍ਰਭੂ, ਇਹ ਸਭ ਤੇਰੀ ਬਰਾਦਰੀ ਦੇ ਤੁਲ ਕੁਝ ਵੀ ਨਹੀਂ ਹਨ ਕਿਉਂਕਿ ਤੇਰੇ ਨਾਮ ਵਿਚ ਜੋ ਮਿਠਾਸ ਹੈ, ਉਹ ਇਨ੍ਹਾਂ ਵਿਚ ਨਹੀਂ ਹੈ।

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥**
**ਜਿਨਾ ਖਾਧੀ ਚੋਪੜੀ ਘਣੇ ਸਹਿਨਗੇ ਦੁਖ ॥੨੮॥**

***ਪਦ ਅਰਥ***—ਕਾਠ ਕੀ=ਸੁੱਕੀ ਲੱਕੜੀ ਦੀ, ਲਾਵਣੁ=ਸਲੂਣਾ (ਭਾਜੀ), ਘਣੇ=ਜ਼ਿਆਦਾ (ਬਹੁਤੇ)।

***ਅਰਥ***—ਫਰੀਦ ਜੀ ਕਹਿੰਦੇ ਹਨ ਕਿ ਰੋਟੀ ਮੇਰੀ ਲੱਕੜ ਦੀ ਹੈ ਤੇ ਉਸ ਨਾਲ ਸਲੂਣਾ (ਭਾਜੀ) ਮੇਰੀ ਭੁੱਖ ਲਾਹੁੰਦੀ ਹੈ।

ਜਿਨ੍ਹਾਂ ਨੇ ਚੰਗੀਆਂ ਚੋਪੜੀਆਂ ਬਣਾਈਆਂ ਖਾਧੀਆਂ ਹਨ, ਉਹ ਅਖੀਰ ਨੂੰ ਬਹੁਤ ਦੁੱਖ ਸਹਿਣਗੇ ਅਰਥਾਤ ਜਿਹੜੇ ਹਕ ਦੀ ਕਮਾਈ ਕਰਨਗੇ, ਸੱਚੇ ਦਿਲੋਂ ਰੱਬ ਨੂੰ ਧਿਆਉਣਗੇ, ਉਹ ਰੱਬ ਦੀ ਦਰਗਾਹ ਵਿਚ ਜਾ ਕੇ ਸੁਖ ਪਾਉਣਗੇ। ਜਿਹੜੇ ਹਰ ਵੇਲੇ ਬੇਈਮਾਨੀ ਵੱਲ ਹੀ ਧਿਆਨ ਰਖਣਗੇ ਤੇ ਰਿਸ਼ਵਤਾਂ ਲੈ ਕੇ ਸੁਖ ਲੈਣਗੇ, ਮੌਜਾਂ ਮਾਨਣਗੇ, ਉਨ੍ਹਾਂ ਨੂੰ ਅੱਗੇ ਜਾ ਕੇ ਦੁੱਖ ਸਹਿਣੇ ਪੈਣਗੇ।

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥**
**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥**

***ਪਦ ਅਰਥ***—ਰੁਖੀ ਸੁਖੀ=ਬਿਨਾ ਭਾਜੀ ਦੇ ਤੇ ਅਨਚੋਪੜੀ, ਪਰਾਈ=ਦੂਸਰੇ ਦੀ, ਤਰਸਾਏ=ਤਰਸਾਈਂ, ਜੀਉ=ਦਿਲ।

***ਅਰਥ***—ਧਰਮ ਦੀ ਕਮਾਈ ਨਾਲ ਕੀਤੀ ਹੋਈ ਰੁਖੀ ਸੁਖੀ ਬਗੈਰ ਚੋਪੜੀ ਤੇ ਸਬਜ਼ੀ ਦੇ ਹੀ ਖਾ ਕੇ ਠੰਡਾ ਪਾਣੀ ਪੀ ਕੇ ਉਸ ਪ੍ਰਭੂ ਦਾ ਲੱਖ ਲੱਖ ਸ਼ੁਕਰ ਕਰ।

ਹੇ ਫਰੀਦ, ਤੂੰ ਕਿਸੇ ਨੂੰ ਚੋਪੜੀ ਹੋਈ ਰੋਟੀ ਤੇ ਹੋਰ ਸੁਹਣੇ ਪਦਾਰਥ ਖਾਂਦਿਆਂ ਵੇਖ ਕੇ ਆਪਣਾ ਦਿਲ ਨਾ ਤਰਸਾਵੀਂ। ਕੀ ਪਤਾ ਉਹ ਸਭ ਕੁਝ ਉਸ ਦੀ ਨੇਕੀ ਦੀ ਕਮਾਈ ਦਾ ਹੈ ਕਿ ਨਹੀਂ?

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥**

***ਪਦ ਅਰਥ***—ਕੰਤ=ਪਤੀ (ਪ੍ਰਮੇਸ਼ਵਰ), ਮੁੜਿ ਜਾਇ=ਟੁੱਟਦਾ ਹੈ, ਡੋਹਾਗਣੀ=ਛੁਟੜ, ਕਿਉ=ਕਿਵੇਂ,

ਰੈਣਿ=ਰਾਤ, ਵਿਹਾਇ=ਗੁਜ਼ਾਰੀ ਹੈ।

**ਅਰਥ**—ਫਰੀਦ ਜੀ ਆਪਣੇ ਆਪ ਨੂੰ ਕਹਿੰਦੇ ਹਨ ਕਿ ਮੈਂ ਅੱਜ ਹੀ ਆਪਣੇ ਕੰਤ (ਪ੍ਰਭੂ) ਨਾਲ ਨਹੀਂ ਸੁਤੀ, ਉਸ ਦੀ ਯਾਦ ਵਿਚ ਮਨ ਨੂੰ ਨਹੀਂ ਜੋੜਿਆ ਤੇ ਮੇਰੇ ਸਰੀਰ ਦੇ ਅੰਗ ਟੁੱਟ ਰਹੇ ਹਨ। ਸਾਰਾ ਸਰੀਰ ਦੁੱਖ ਰਿਹਾ ਹੈ।

ਪਰ ਉਨ੍ਹਾਂ ਛੁੱਟੜਾਂ ਨੂੰ ਜਾ ਕੇ ਪੁੱਛੋ ਜਿਹੜੀਆਂ ਪ੍ਰਮਾਤਮਾ (ਆਪਣੇ ਪਤੀ) ਤੋਂ ਬੇ-ਮੁਖ ਹੋਈਆਂ ਹਨ, ਉਨ੍ਹਾਂ ਦੀ ਏਡੀ ਲੰਮੀ ਰਾਤ ਕਿਵੇਂ ਗੁਜ਼ਰਦੀ ਹੈ।

**ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥**
**ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥**

**ਪਦ ਅਰਥ**—ਸਾਹੁਰੈ=ਪ੍ਰਲੋਕ ਵਿਚ, ਢੋਈ=ਆਸਰਾ, ਪੇਈਐ=ਜਗਤ (ਇਸ ਲੋਕ ਵਿਚ) ਥਾਉ=ਥਾਂ, ਪਿਰੁ=ਪ੍ਰਮਾਤਮਾ, ਵਾਤੜੀ=ਬਾਤ (ਹਾਲ), ਪੁਛਈ=ਪੁੱਛਦਾ, ਧਨ=ਇਸਤਰੀ, ਸੁਹਾਗਣ=ਵਿਆਹੀ ਵਰੀ (ਪਤੀ ਵਾਲੀ)।

**ਅਰਥ**—ਜਿਹੜੇ ਪ੍ਰਮਾਤਮਾ ਤੋਂ ਬੇ-ਮੁਖ ਹੋ ਜਾਂਦੇ ਹਨ ਉਨ੍ਹਾਂ ਨੂੰ ਪ੍ਰਲੋਕ ਵਿਚ ਵੀ ਆਸਰਾ ਨਹੀਂ ਮਿਲਦਾ ਤੇ ਨਾ ਹੀ ਉਨ੍ਹਾਂ ਵਾਸਤੇ ਇਸ ਜਗਤ ਵਿਚ ਕੋਈ ਥਾਂ ਹੁੰਦੀ ਹੈ।

ਪਤੀ (ਪ੍ਰਭੂ) ਉਸ ਦੀ ਕੋਈ ਵਾਤ ਨਹੀਂ ਲੈਂਦਾ, ਉਸ ਨੂੰ ਕੁਝ ਵੀ ਪੁੱਛਦਾ ਗਿੱਛਦਾ ਨਹੀਂ ਤੇ ਉਹ ਆਪਣੇ ਆਪ ਨੂੰ ਸੁਹਾਗਣ ਕਹਿੰਦੀ ਹੈ। ਉਹ ਇਸ ਤਰ੍ਹਾਂ ਕਹਿਣ ਨਾਲ ਹੀ ਸੁਹਾਗਣ ਨਹੀਂ ਹੋ ਸਕਦੀ।

**ਮ: ੧ ॥**

**ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥**
**ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥੩੨॥**

(ਇਹ ਸਲੋਕ ਫਰੀਦ ਜੀ ਦੇ ਪਹਿਲੇ ਅਰਥਾਤ ੩੧ ਨੰਬਰ ਦੇ ਸਲੋਕ ਦੇ ਸਪਸ਼ਟੀਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਰੂ ਰਾਗ ਵਿਚ ਉਚਾਰਨ ਕੀਤਾ ਹੈ।)

**ਪਦ ਅਰਥ**—ਅਗੰਮੁ=ਗਮਤਾ ਰਹਿਤ (ਪਹੁੰਚ ਤੋਂ ਪਰੇ), ਅਥਾਹੁ=ਬੇਅੰਤ (ਜਿਸ ਦੀ ਹਾਥ ਨਾ ਆਵੇ), ਭਾਵੈ=ਭਾਉਂਦੀ, ਬੇ-ਪਰਵਾਹ=ਪ੍ਰਭੂ (ਕੰਤ)।

**ਅਰਥ**—ਇਕ ਸੁਹਾਗਣ ਇਸ ਲੋਕ ਤੇ ਪ੍ਰਲੋਕ ਵਿਚ ਆਪਣੇ ਕੰਤ (ਪਤੀ) ਦੀ ਬਣ ਕੇ ਰਹਿੰਦੀ ਹੈ, ਉਹ ਪ੍ਰਭੂ (ਕੰਤ) ਅਗੰਮ ਤੇ ਅਥਾਹ ਹੈ।

ਹੇ ਨਾਨਕ ! ਸੁਹਾਗਣੀ ਉਹੀ ਹੈ ਜੋ ਆਪਣੇ ਪਤੀ ਕੰਤ (ਪ੍ਰਭੂ) ਦੇ ਮਨ ਨੂੰ ਭਾਅ ਜਾਂਦੀ ਹੈ।

**ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥**
**ਫਰੀਦਾ ਰਹੀ ਸੁ ਬੇੜੀ ਹਿੰਙ ਦੀ ਗਈ ਕਥੂਰੀ ਗੰਧੁ ॥੩੩॥**

**ਪਦ ਅਰਥ**—ਨਾਤੀ ਧੋਤੀ=ਨਹਾ ਧੋ ਕੇ, ਸੰਬਹੀ=ਸੰਵਰ ਕੇ (ਸਜ ਫਬ ਕੇ), ਨਚਿੰਦੁ=ਬੇ-ਫਿਕਰ ਹੋ ਕੇ, ਬੇੜੀ=ਲਪੇਟੀ ਹੋਈ, ਕਥੂਰੀ=ਕਸਤੂਰੀ, ਗੰਧੁ=ਸੁਗੰਧੀ।

**ਅਰਥ**—ਇਕ ਇਸਤਰੀ ਨਹਾ ਧੋ ਕੇ ਸਾਰੇ ਸ਼ਿੰਗਾਰ ਕਰਕੇ (ਸਜ ਫਬ ਕੇ) ਬੇਫਿਕਰ ਹੋ ਕੇ ਪਲੰਘ 'ਤੇ ਸੌਂ ਜਾਂਦੀ ਹੈ। ਫਰੀਦ ਜੀ ਕਹਿੰਦੇ ਹਨ, ਉਸ ਹੰਕਾਰਨ ਤੇ ਬੇਫਿਕਰ ਸੁੱਤੀ ਮਨਮਤੀ ਦੀ ਸੁਗੰਧ ਤੇ ਉੱਡ ਗਈ, ਉਸ ਵਿਚੋਂ ਹਿੰਙ ਦੀ ਬੂ ਆਉਣ ਲੱਗ ਪਈ। ਭਾਵ-ਜਿਹੜੇ ਲੋਕ ਭਗਤ ਬਣਦੇ ਨੇ, ਲਿਬਾਸ ਸੰਤਾਂ ਵਾਲਾ ਪਹਿਨਦੇ ਨੇ ਪਰ ਭਗਤੀ ਕਰਨ ਦੀ ਥਾਂ ਹੰਕਾਰੀ ਹੁੰਦੇ ਨੇ, ਐਵੇਂ ਉਪਰੋਂ ਝੂਠੀ ਭਗਤੀ ਦਿਖਾਵੇ ਲਈ ਹੀ ਕਰਦੇ ਹਨ, ਉਨ੍ਹਾਂ ਦੇ ਭਗਤੀ ਦੇ ਗੁਣ ਨਸ਼ਟ ਹੋ ਜਾਂਦੇ ਹਨ।

**ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥**
**ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥੩੪॥**

**ਪਦ ਅਰਥ**—ਜੋਬਨ=ਹੁਸਨ (ਜਵਾਨੀ), ਸਹ ਪ੍ਰੀਤਿ=ਪ੍ਰਭੂ (ਪਤੀ ਦਾ ਪਿਆਰ), ਕਿਤੀ=ਕਿੰਨੇ ਹੀ, ਕੁਮਲਾਏ=ਮੁਰਝਾਏ।

**ਅਰਥ**—ਮੈਨੂੰ ਆਪਣੀ ਜਵਾਨੀ ਜਾਣ ਦਾ ਜ਼ਰਾ ਜਿੰਨਾ ਵੀ ਡਰ ਨਹੀਂ, ਇਹ ਬੇਸ਼ਕ ਜਾਂਦੀ ਹੈ ਤੇ ਚਲੀ ਜਾਵੇ ਪਰ ਮੇਰੇ ਦਿਲ ਦੀ ਖਾਹਿਸ਼ ਹੈ ਕਿ ਮੇਰੇ ਪ੍ਰਭੂ (ਪ੍ਰਮੇਸ਼ਰ) ਨਾਲੋਂ ਪ੍ਰੀਤੀ ਨਾ ਟੁਟੇ, ਇਹ ਸਦਾ ਕਾਇਮ ਰਹੇ।

ਫਰੀਦ ਜੀ ਕਹਿੰਦੇ ਹਨ, ਕਿਉਂਕਿ ਪ੍ਰਭੂ ਦੇ ਪਿਆਰ ਬਿਨਾਂ ਕਈ ਜਵਾਨੀਆਂ ਬੇ-ਅਰਥ ਚਲੀਆਂ ਗਈਆਂ, ਜਿਵੇਂ ਇਕ ਫੁੱਲ ਡਾਲੀ ਤੋਂ ਟੁੱਟ ਕੇ ਕੁਮਲਾ ਜਾਂਦਾ ਹੈ, ਉਸ ਤਰ੍ਹਾਂ ਪ੍ਰਭੂ ਦੀ ਪ੍ਰੀਤੀ ਨਾਲੋਂ ਟੁੱਟ ਕੇ ਉਹ ਵੀ ਕੁਮਲਾ ਗਏ ਹਨ। ਕਿਸੇ ਵੀ ਕੰਮ ਜੋਗੇ ਨਹੀਂ ਰਹੇ।

**ਫਰੀਦ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ॥**
**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥੩੫॥**

**ਪਦ ਅਰਥ**—ਚਿੰਤ=ਚਿੰਤਾ, ਖਟੋਲਾ=ਮੰਜੀ, ਬਿਰਹਿ=ਜੁਦਾਈ (ਵਿਛੋੜਾ), ਵਿਛਾਵਣ=ਤਲਾਈ, ਲੇਫੁ=ਰਜਾਈ।

**ਅਰਥ**—ਹੇ ਫਰੀਦ ਚਿੰਤਾ ਮੇਰੀ ਛੋਟੀ ਮੰਜੀ ਹੈ, ਉਸ ਦਾ ਵਾਣ ਅਤੇ ਵਿਛੋੜੇ (ਜੁਦਾਈ) ਦਾ ਦੁੱਖ ਮੇਰਾ ਵਿਛਾਉਣਾ ਤੇ ਰਜਾਈ ਹੈ।

ਹੇ ਮੇਰੇ ਸੱਚੇ ਮਾਲਕ (ਅਲ੍ਹਾ) ਤੂੰ ਵੇਖ ਲੈ ਤੇਰੇ ਤੋਂ ਬਿਨਾਂ ਇਸ ਤਰ੍ਹਾਂ ਦਾ ਮੇਰਾ ਜੀਵਨ ਹੈ।

ਮੈਂ ਇਹ ਸਭ ਦੁੱਖ ਸਹਿਣ ਨੂੰ ਹੱਸ ਹੱਸ ਕੇ ਤਿਆਰ ਹਾਂ ਪਰ ਮੈਨੂੰ ਪ੍ਰਭੂ (ਖੁਦਾ) ਮਿਲ ਜਾਵੇ।

**ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥੩੬॥**

**ਪਦ ਅਰਥ**—ਬਿਰਹਾ=ਵਿਛੋੜਾ, ਸੁਲਤਾਨ=ਪਾਤਸ਼ਾਹ, ਜਿਤੁ=ਜਿਸ, ਮਸਾਨੁ=ਸਮਸ਼ਾਨ ਭੂਮੀ (ਮੁਰਦੇ ਸਾੜਨ ਦੀ ਥਾਂ)।

**ਅਰਥ**—ਵਿਛੋੜਾ ਵਿਛੋੜਾ ਆਖ ਕੇ ਹਰ ਕੋਈ ਦੁਖੀ ਹੁੰਦਾ ਹੈ, ਪਰ ਹੇ ਵਿਛੋੜੇ! ਤੂੰ ਪਾਤਸ਼ਾਹ ਹੈਂ ਕਿਉਂਕਿ ਫਰੀਦ ਜੀ ਕਹਿੰਦੇ ਹਨ, ਜਿਸ ਸਰੀਰ ਵਿਚ ਵਿਛੋੜੇ ਦਾ ਦੁੱਖ ਅਨੁਭਵ ਨਹੀਂ ਹੁੰਦਾ, ਉਹ ਸਰੀਰ ਸਮਸ਼ਾਨ ਭੂਮੀ ਦੇ ਬਰਾਬਰ ਹੁੰਦਾ ਹੈ ਜਿਥੇ ਨਿਤ ਹੀ ਅੱਗ ਬਲਦੀ ਰਹਿੰਦੀ ਹੈ।

**ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥**
**ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥**

***ਪਦ ਅਰਥ***—ਏ=ਇਹ ਦੁਨੀਆਂ ਦੇ ਪਦਾਰਥ, ਵਿਸੁ=ਜ਼ਹਿਰ, ਲਿਵਾੜਿ=ਲਿਬੜ ਕੇ, ਰਾਹੇ ਦੇ=ਬੀਜਦੇ, ਰਾਧੀ=ਬੀਜੀ ਹੋਈ, ਉਜਾੜਿ=ਛੱਡ ।

***ਅਰਥ***—ਹੇ ਫਰੀਦ ! ਇਹ ਸੰਸਾਰ ਦੇ ਸਭ ਪਦਾਰਥ ਜ਼ਹਿਰ ਦੀਆਂ ਗੰਦਲਾਂ ਹਨ ਜੋ ਮੋਹ ਰੂਪੀ ਖੰਡ (ਮਿੱਠੇ) ਵਿਚ ਲਬੇੜ ਕੇ ਰਖੀਆਂ ਹੋਈਆਂ ਹਨ ।

ਇਨ੍ਹਾਂ ਮਿੱਠੇ ਪਦਾਰਥਾਂ ਨੂੰ (ਜੋ ਜ਼ਹਿਰ ਦੇ ਭਰੇ ਹੋਏ ਹਨ) ਕੋਈ ਤਾਂ ਬੀਜਦੇ, ਤਿਆਰ ਕਰਦੇ ਹੀ ਰਹਿ ਗਏ ਤੇ ਮੌਤ ਆ ਗਈ ਤੇ ਕੋਈ ਬੀਜੀ ਬਿਜਾਈ ਨੂੰ ਛੱਡ ਕੇ ਟੁਰ ਗਏ ।

**ਫਰੀਦਾ ਚਾਰਿ ਗਵਾਇਆ ਹੰਢਿਕੈ ਚਾਰਿ ਗਵਾਇਆ ਸੰਮਿ ॥**
**ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥੩੮॥**

***ਪਦ ਅਰਥ***—ਚਾਰਿ=ਚਾਰ ਪਹਿਰ, ਹੰਢਿਕੈ=ਘੁੰਮ ਫਿਰ ਕੇ, ਸੰਮਿ=ਸੌਂ ਕੇ, ਲੇਖਾ=ਹਿਸਾਬ ਕਿਤਾਬ, ਮੰਗੇਸੀਆ=ਮੰਗੇਗਾ, ਆਂਹੋ=ਆਇਆ ।

***ਅਰਥ***—ਹੇ ਫਰੀਦ ! ਦਿਨ ਦੇ ਚਾਰ ਪਹਿਰ ਤੂੰ ਫਿਰ ਕੇ ਦੁਨੀਆਂ ਦੇ ਕੰਮਾਂ ਵਿਚ ਗਵਾ ਦਿੱਤੇ ਤੇ ਰਾਤ ਦੇ ਚਾਰ ਪਹਿਰ ਤੂੰ ਸੌਂ ਕੇ ਗਵਾ ਦਿੱਤੇ ।

ਅੰਤ ਸਮੇਂ ਰੱਬ ਤੇਰੇ ਕੋਲੋਂ ਹਿਸਾਬ ਮੰਗੇਗਾ ਕਿ ਤੂੰ ਦੁਨੀਆਂ ਵਿਚ ਕਿਸ ਕੰਮ ਆਇਆ ਸੀ ।

**ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜਿਆਲੁ ॥**
**ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥੩੯॥**

***ਪਦ ਅਰਥ***—ਦਰਿ ਦਰਵਾਜੇ=ਦਰਵਾਜ਼ੇ ਦੇ ਬੂਹੇ 'ਤੇ, ਕਿਉ=ਕੀ (ਕੀ ਵੇਖਿਆ) ਨਿਦੋਸਾਂ=ਕਿਸੇ ਦੋਸ਼ ਤੋਂ ਬਿਨਾਂ, ਦੋਸਾਂ=ਕਸੂਰ ਵਾਲਾ ।

***ਅਰਥ***—ਹੇ ਫਰੀਦ ! ਤੂੰ ਕਿਸੇ ਦਰਵਾਜ਼ੇ ਦੇ ਬੂਹੇ ਅੱਗੇ ਜਾ ਕੇ ਘੜਿਆਲ ਵਜਦਾ ਵੇਖਿਆ ਹੈ? (ਜਿਹੜਾ ਘੜਿਆਲ ਰਾਜਿਆਂ ਨੇ ਆਪਣੇ ਦਰ 'ਤੇ ਵਕਤ ਦਾ ਪਤਾ ਲਗਣ ਲਈ ਲਾਇਆ ਹੁੰਦਾ ਸੀ) ਜਦੋਂ ਉਹ ਵਿਚਾਰਾ ਘੜਿਆਲ ਬੇ-ਗੁਨਾਹ ਹੀ ਮਾਰ ਖਾਂਦਾ ਰਹਿੰਦਾ ਹੈ ਪਰ ਅਸੀਂ ਤੇ ਵੱਡੇ ਦੋਸ਼ੀ ਹਾਂ ਸਾਡਾ ਕੀ ਹਾਲ ਹੋਵੇਗਾ, ਸਾਨੂੰ ਗੁਨਾਹਗਾਰਾਂ ਨੂੰ ਬੜੀ ਜਮਾਂ ਦੀ ਮਾਰ ਪਵੇਗੀ ।

**ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥**
**ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥੪੦॥**

***ਪਦ ਅਰਥ***—ਘੜੀਏ=ਘੜੀ ਘੜੀ, ਪਹਰੀ=ਹਰ ਇਕ ਪਹਿਰ ਪਿਛੋਂ, ਸੋ=ਉਹ, ਹੇੜਾ=ਸਰੀਰ (ਜਿਹੜਾ ਗੁਨਾਹਗਾਰ ਹੈ), ਦੁਖੀ=ਦੁੱਖਾਂ ਵਿਚ ਹੀ ।

***ਅਰਥ***—ਘੜਿਆਲ ਨੂੰ ਘੜੀ ਘੜੀ ਪਿਛੋਂ ਮਾਰ ਪੈਂਦੀ ਹੈ ਤੇ ਪਹਿਰ ਪਹਿਰ ਪਿਛੋਂ ਇਹ ਸਜਾ ਮਿਲਦੀ ਹੈ । ਉਹ ਸਰੀਰ ਵੀ (ਜਿਹੜਾ ਦੋਸ਼ੀ ਹੈ) ਘੜਿਆਲ ਵਾਂਗੂੰ ਆਪਣੀ ਉਮਰ ਰੂਪੀ ਦਿਨ ਰਾਤ ਨੂੰ ਇਸ

ਤਰ੍ਹਾਂ ਮਾਰ ਖਾਂਦਾ ਹੋਇਆ ਦੁੱਖਾਂ ਵਿਚ ਹੀ ਬਤੀਤ ਕਰ ਦਿੰਦਾ ਹੈ ।

**ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥**
**ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹੁ ॥੪੧॥**

***ਪਦ ਅਰਥ***—ਹੋਆ=ਹੋਇਆ, ਦੇਹ=ਸਰੀਰ, ਸਉ=ਸੌ, ਹੋਸੀ=ਹੋ ਜਾਵਾਂਗਾ ।

***ਅਰਥ***—ਫਰੀਦ ਜੀ ਆਪਣੇ ਆਪ ਨੂੰ ਕਹਿੰਦੇ ਹਨ, ਹੇ ਸ਼ੇਖ ਫਰੀਦ ! ਹੁਣ ਤੂੰ ਬੁੱਢਾ ਹੋ ਗਿਆ ਏਂ ਤੇ ਤੇਰਾ ਸਰੀਰ ਕਮਜ਼ੋਰੀ ਕਰਕੇ ਪਾਰੇ ਵਾਂਗ ਕੰਬਣ ਲੱਗ ਪਿਆ ਏ ।

ਜੇਕਰ ਇਕ ਸੌ ਵਰ੍ਹਾ ਵੀ ਹੋਰ ਜੀਣਾ ਮਿਲ ਜਾਵੇ ਤਾਂ ਵੀ ਤੇ ਅੰਤ ਨੂੰ ਇਸ ਸਰੀਰ ਨੇ ਮਿੱਟੀ ਹੋ ਜਾਣਾ ਹੈ (ਕਬਰ ਵਿਚ ਜਾ ਕੇ) ।

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥**

***ਪਦ ਅਰਥ***—ਬਾਰਿ=ਬੂਹੇ 'ਤੇ, ਪਰਾਇਐ=ਪਰਾਏ ਦੇ, ਦੂਜੇ ਦੇ, ਬੈਸਣਾ=ਬੈਠਣਾ, ਸਾਂਈ=ਖੁਦਾ, ਮੁਝੈ=ਮੈਨੂੰ, ਦੇਹਿ=ਦੇਵੇ, ਏਵੈ=ਇਸ ਤਰ੍ਹਾਂ, ਰਖਸੀ=ਰਖੇਗਾ, ਜੀਉ=ਜਿੰਦ, ਸਰੀਰਹੁ=ਸਰੀਰ ਵਿਚੋਂ ।

***ਅਰਥ***—ਹੇ ਫਰੀਦ ਰੱਬ ਮੈਨੂੰ ਪਰਾਏ (ਬੇਗਾਨੇ) ਬੂਹੇ 'ਤੇ ਬੈਠਣ ਨਾ ਦੇਵੇ ਕਿਸੇ ਦਾ ਮੁਥਾਜ ਨਾ ਕਰੇ। ਪਰ ਜੇਕਰ ਇਸ ਤਰ੍ਹਾਂ ਮੈਨੂੰ ਪਰਾਏ ਬੂਹੇ 'ਤੇ ਗ਼ੁਲਾਮੀ ਵਾਲਾ ਹਿਸਾਬ ਕਰਕੇ ਹੀ ਰਖਣਾ ਹੈ ਤਾਂ ਇਸ ਤੋਂ ਚੰਗਾ ਇਹ ਹੈ ਕਿ ਮੇਰੇ ਸਰੀਰ ਵਿਚੋਂ ਮੇਰੀ ਜਿੰਦ ਕਢ ਲਵੇ ।

**ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥**
**ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥**

***ਪਦ ਅਰਥ***—ਕੰਧਿ=ਮੋਢੇ 'ਤੇ, ਸਿਰਿ=ਸਿਰ ਉਤੇ, ਵਣਿ=ਜੰਗਲ, ਲੋਹਾਰੁ=ਲੁਹਾਰ, ਹਉ=ਮੈਂ, ਲੋੜੀ=ਲੱਭਦਾ, ਸਹੁ=ਪ੍ਰਭੂ ।

***ਅਰਥ***—ਫਰੀਦ ਜੀ ਲੁਹਾਰ ਨੂੰ ਕਹਿੰਦੇ ਹਨ ਕਿ ਤੂੰ ਮੋਢੇ 'ਤੇ ਕੁਹਾੜਾ ਤੇ ਸਿਰ 'ਤੇ ਪਾਣੀ ਦਾ ਘੜਾ ਚੁੱਕ ਕੇ ਫਿਰ ਰਿਹਾ ਹੈਂ। ਮੈਂ ਆਪਣੇ ਖੁਦਾ ਨੂੰ ਲੱਭ ਰਿਹਾ ਹਾਂ ਤੇ ਤੂੰ ਕੋਲੇ ਲੱਭ ਰਿਹਾ ਹੈ। ਇਹ ਜੰਗਲ ਵਿਚ ਅਸੀਂ ਦੋਵੇਂ ਹੀ ਫਿਰ ਰਹੇ ਹਾਂ, ਇਕ ਪ੍ਰਭੂ ਨੂੰ ਮਿਲਣ ਲਈ ਅਤੇ ਦੂਸਰਾ ਬ੍ਰਿਛ ਵਢ ਕੇ ਉਨ੍ਹਾਂ ਨੂੰ ਸਾੜ ਕੇ ਕੋਲੇ ਬਨਾਉਣ ਵਾਸਤੇ। ਇਸ ਤਰ੍ਹਾਂ ਹੀ ਸੰਸਾਰ ਵਿਚ ਕੋਈ ਆਪਣੇ ਜੀਵਨ ਆਧਾਰ ਦੇ ਕੰਮਾਂ ਵਿਚ ਲੱਗਾ ਹੈ ਤੇ ਕੋਈ ਦੁਨਿਆਵੀ ਪਦਾਰਥਾਂ ਦੀ ਪਕੜ ਵਿਚ ।

**ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥**
**ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥੪੪॥**

***ਪਦ ਅਰਥ***—ਇਕਨਾ=ਇਕਨਾ ਕੋਲ, ਅਗਲਾ=ਬਹੁਤਾ, ਲੋਣੁ=ਲੂਣ, ਅਗੈ=ਦਰਗਾਹ ਵਿਚ, ਸਿੰਞਾਪਸਨਿ=ਪਛਾਣੇ ਜਾਣਗੇ, ਚੋਟਾਂ=ਮਾਰਾਂ, ਖਾਸੀ=ਖਾਏਗਾ, ਕਉਣੁ=ਕਿਹੜਾ ।

***ਅਰਥ***—ਹੇ ਫਰੀਦ ! ਕਈਆਂ ਪਾਸ ਤੇ ਲੋੜ ਤੋਂ ਵੱਧ ਆਟਾ ਹੈ ਤੇ ਕਈਆਂ ਪਾਸ ਮਾਮੂਲੀ ਲੂਣ

ਵੀ ਨਹੀਂ (ਕਈਆਂ ਕੋਲ ਦੁਨਿਆਵੀ ਪਦਾਰਥ ਬਹੁਤ ਜ਼ਿਆਦਾ ਹਨ ਤੇ ਕਈਆਂ ਕੋਲ ਨਾਂ ਮਾਤਰ ਵੀ ਨਹੀਂ)। ਪਰ ਅੱਗੇ ਪ੍ਰਲੋਕ ਵਿਚ ਜਾ ਕੇ ਪਛਾਣਿਆ ਜਾਵੇਗਾ ਕਿ ਮਾਰ ਕੌਣ ਖਾਂਦਾ ਹੈ ਦੁੱਖ ਕੌਣ ਝਲੇਗਾ (ਬਹੁਤ ਆਟੇ ਵਾਲਾ ਕਿ ਜਿਸ ਪਾਸ ਆਟੇ ਵਿਚ ਪਾਉਣ ਜੋਗਾ ਚੁਟਕੀ ਲੂਣ ਵੀ ਨਹੀਂ)।

**ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥**
**ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥**

**ਪਦ ਅਰਥ**—ਪਾਸਿ=ਕੋਲੇ, ਦਮਾਮੇ=ਧੌਂਸੇ, ਛਤੁ=ਛਤਰ, ਭੇਰੀ=ਤੂਤੀਆਂ, ਸਡੋ=ਸਡ (ਮਹਿਮਾ), ਰਡ=ਭਟ (ਕੀਰਤਨੀਏਂ), ਜੀਰਾਣ=ਕਬਰਾਂ, ਅਤੀਮਾ=ਯਤੀਮਾਂ, ਗਡ=ਰਲ ਗਏ।

**ਅਰਥ**—ਜਿਨ੍ਹਾਂ ਦੇ ਸਿਰ 'ਤੇ ਛਤਰ ਝੁਲਦੇ ਸਨ, ਧੌਂਸੇ ਵਜਦੇ ਸਨ, ਤੂਤੀਆਂ ਨਗਾਰੇ ਤੇ ਵਾਜੇ ਵਜਦੇ ਸਨ, ਦਰਬਾਰ ਵਿਚ ਭਟ ਉਨ੍ਹਾਂ ਦੀ ਮਹਿਮਾਂ ਦੇ ਗੀਤ ਗਾਉਂਦੇ ਸਨ, ਜਿਹੜੇ ਦੁਨੀਆਂ ਨੂੰ ਆਪਣੀ ਮਲਕੀਅਤ ਸਮਝੀ ਬੈਠੇ ਸਨ, ਆਖਿਰ ਨੂੰ ਮੌਤ ਨੇ ਉਨ੍ਹਾਂ ਨੂੰ ਵੀ ਆਣ ਦਬੋਚਿਆ ਤੇ ਉਹ ਵੀ ਕਬਰਾਂ (ਮੜ੍ਹੀਆਂ) ਵਿਚ ਜਾ ਸੁੱਤੇ ਤੇ ਉਨ੍ਹਾਂ ਯਤੀਮ, ਨਿਆਸਰਿਆਂ ਵਿਚ ਜਾ ਰਲੇ ਜਿਨ੍ਹਾਂ ਨੂੰ ਆਪਣੇ ਤੋਂ ਨੀਵੇਂ ਸਮਝਦੇ ਸਨ।

**ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥**
**ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥**

**ਪਦ ਅਰਥ**—ਮੰਡਪ=ਮਹਲ, ਉਸਾਰਦੇ=ਉਸਾਰਨ ਵਾਲੇ, ਕੂੜਾ=ਝੂਠਾ, ਸਉਦਾ=ਸੌਦਾ, ਗੋਰੀ=ਕਬਰਾਂ ਵਿਚ।

**ਅਰਥ**—ਫਰੀਦ ਜੀ ਲਿਖਦੇ ਹਨ ਕਿ ਮੌਤ ਕਿਸੇ ਅਮੀਰ, ਗਰੀਬ, ਪਾਤਸ਼ਾਹ ਤੇ ਫਕੀਰ ਦਾ ਲਿਹਾਜ਼ ਨਹੀਂ ਕਰਦੀ, ਉਹ ਕਹਿੰਦੇ ਹਨ ਕਿ ਜਗ 'ਤੇ ਵੱਡੇ ਵੱਡੇ ਮਹਿਲ ਉਸਾਰਨ ਵਾਲੇ ਤੇ ਸਾਧਾਰਨ ਕੋਠੇ ਪਾਉਣ ਵਾਲੇ ਸਭ ਇਸ ਦੁਨੀਆਂ ਤੋਂ ਚਲੇ ਗਏ।

ਉਨ੍ਹਾਂ ਨੇ ਪ੍ਰਭੂ ਦੀ ਭਗਤੀ ਵੱਲ ਧਿਆਨ ਨਾ ਦਿੱਤਾ ਤੇ ਝੂਠੇ ਸੌਦੇ ਕਰਦੇ ਰਹੇ ਤੇ ਅਖੀਰ ਕਬਰਾਂ ਵਿਚ ਜਾ ਪਏ।

**ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥**
**ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥੪੭॥**

**ਪਦ ਅਰਥ**—ਖਿੰਥੜਿ=ਗੋਦੜੀ, ਮੇਖਾ=ਟਾਕੀਆਂ, ਅਗਲੀਆ=ਬਹੁਤ, ਮਸਾਇਕ=ਸੂਫੀ ਫਕੀਰ, ਸੇਖ=ਵਿਦਵਾਨ।

**ਅਰਥ**—ਹੇ ਫਰੀਦ! ਗੋਦੜੀ ਰੂਪੀ ਸਰੀਰ ਨੂੰ ਬਹੁਤ ਟਾਕੀਆਂ ਲਗੀਆਂ ਹਨ। ਇਹ ਜਦੋਂ ਵੀ ਵਿਗੜੇ ਤੂੰ ਇਸ ਨੂੰ ਠੀਕ ਕਰ ਲੈਂਦਾ ਹੈਂ ਪਰ ਜਿੰਦ ਨੂੰ ਕੋਈ ਟਾਕੀ ਨਹੀਂ ਤੇ ਨਾ ਹੀ ਕੋਈ ਲਾ ਸਕਦਾ ਹੈ (ਜਦੋਂ ਇਕ ਵਾਰ ਸਵਾਸ ਨਿਕਲ ਜਾਏ ਮੁੜ ਕੋਈ ਵਾਪਸ ਨਹੀਂ ਲਿਆ ਸਕਦਾ)।

ਆਪੋ ਆਪਣੀ ਵਾਰੀ ਆਉਣ 'ਤੇ ਵੱਡੇ ਛੋਟੇ ਰਾਜੇ, ਫਕੀਰ, ਗਿਆਨਵਾਨ ਤੇ ਰੱਬ ਦੇ ਪਿਆਰੇ ਸਭ ਇਥੋਂ ਚਲੇ ਗਏ।

**ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥**
**ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥੪੮॥**

***ਪਦ ਅਰਥ***—ਦੁਹੁ ਦੀਵੀ=ਦੋ ਦੀਵਿਆਂ (ਅੱਖਾਂ) ਦੇ, ਬਲੰਦਿਆ=ਜਾਗਦਿਆਂ, ਮਲਕੁ=ਮੌਤ ਦਾ ਫਰਿਸ਼ਤਾ, ਗੜੁ=ਸਰੀਰ ਰੂਪ ਕਿਲ੍ਹਾ, ਘਟੁ=ਹਿਰਦਾ।

***ਅਰਥ***—ਹੇ ਫਰੀਦ ! ਦੋ ਅੱਖਾਂ ਦੇ ਦੀਵਿਆਂ ਦੇ (ਬਲਦਿਆਂ) ਜਾਗਦਿਆਂ ਹੀ ਮੌਤ ਦਾ ਫਰਿਸ਼ਤਾ ਯਮਰਾਜ ਆ ਗਿਆ। ਉਸ ਨੇ ਰੂਹ ਨੂੰ ਕਾਬੂ ਕਰਕੇ ਸਰੀਰ ਰੂਪੀ ਕਿਲ੍ਹੇ ਨੂੰ ਮਲ ਲਿਆ। ਬੰਦੇ ਦੀ ਸ਼ਕਤੀ ਨੂੰ ਮਾਰ ਕੇ ਆਪ ਫਤਹਿ ਪਾ ਲਈ। ਦੋਹਾਂ ਦੀਵਿਆਂ (ਅੱਖਾਂ) ਨੂੰ ਬੁਝਾ ਕੇ ਸਰੀਰ ਨੂੰ ਭੰਨ ਤੋੜ ਕੇ ਜਿੰਦ ਕੱਢ ਕੇ ਲੈ ਗਿਆ।

**ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥**
**ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥**

***ਪਦ ਅਰਥ***—ਕਪਾਹੈ=ਕਪਾਹ ਨਾਲ, ਜਿ ਥੀਆ=ਜੋ ਹੋਇਆ, ਸਿਰਿ=ਸਿਰ 'ਤੇ, ਤਲਾਹ=ਤਿਲਾਂ ਨਾਲ, ਕਮਾਦੈ=ਕਮਾਦ ਨਾਲ (ਗੰਨਿਆਂ ਨਾਲ), ਕਾਗਦੈ=ਕਾਗਜ਼ ਨਾਲ, ਕੁੰਨੇ=ਮਿੱਟੀ ਦੀ ਹਾਂਡੀ, ਕੋਇਲਿ-ਆਹ=ਕੋਲਿਆਂ ਨਾਲ, ਮੰਦੇ=ਭੈੜੇ, ਅਮਲ=ਕਰੇਦਿਆ=ਕੰਮ ਕਰਦਿਆਂ, ਸਜਾਇ=ਦੰਡ।

***ਅਰਥ***—ਹੇ ਫਰੀਦ, ਵੇਖ ਕਪਾਹ ਨਾਲ ਕੀ ਹੋਇਆ ਉਸ ਨੂੰ ਝਿਮਣੀਆਂ ਨਾਲ ਝੰਬ ਝੰਬ ਕੇ ਸਾਫ ਕੀਤਾ, ਵੇਲਣੇ ਵਿਚ ਵੇਲ ਕੇ ਰੂੰ ਤੇ ਵੜੇਵੇਂ ਵੱਖ ਵੱਖ ਕੀਤੇ, ਤਿਲਾਂ ਨੂੰ ਕੋਹਲੂ ਵਿਚ ਪੀੜ ਕੇ ਤੇਲ ਕਢਿਆ ਗਿਆ, ਕਮਾਦ ਨੂੰ ਵੇਲਣੇ ਵਿਚ ਪੀੜ ਕੇ ਰਹੁ ਕੱਢੀ ਗਈ, ਕਾਗਜ਼ ਨੂੰ ਰੂਲਿਆਂ ਵਿਚ ਦੀ ਲੰਘਾ ਕੇ ਸਾਫ ਕੀਤਾ ਗਿਆ, ਮਿੱਟੀ ਦੀ ਹਾਂਡੀ ਨੂੰ ਬਾਰ-ਬਾਰ ਅੱਗ 'ਤੇ ਰੱਖ ਕੇ ਉਸ ਵਿਚ ਤਰ੍ਹਾਂ ਤਰ੍ਹਾਂ ਦੇ ਖਾਣੇ ਬਣਾਏ ਜਾਂਦੇ ਹਨ, ਕੋਲਿਆਂ ਨੂੰ ਪਹਿਲਾਂ ਲੱਕੜਾਂ ਸਾੜ ਕੇ ਕੋਲੇ ਬਣਾਇਆ ਜਾਂਦਾ ਹੈ ਫਿਰ ਭੱਠੀ ਵਿਚ ਪਾ ਕੇ ਅੱਗ ਬਾਲਣ ਲਈ ਬਾਲਿਆ ਜਾਂਦਾ ਹੈ, ਇਸ ਤਰ੍ਹਾਂ ਹੀ ਜਿਹੜੇ ਲੋਕ ਮਾੜੇ ਕਰਮ ਕਰਦੇ ਹਨ ਉਨ੍ਹਾਂ ਨੂੰ ਯਮ ਇਹੋ ਜਿਹੀਆਂ ਹੀ ਸਖਤ ਸਜ਼ਾਵਾਂ ਦੇਂਦੇ ਹਨ।

**ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥**
**ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥**

***ਪਦ ਅਰਥ***—ਕੰਨਿ=ਮੋਢੇ ਉਤੇ, ਮੁਸਲਾ=ਫੂਹੜੀ, ਗਲਿ=ਗਲ ਵਿਚ, ਸੂਫੁ=ਖਫਨੀ, ਦਿਲਿ=ਦਿਲ ਵਿਚ, ਕਾਤੀ=ਕੈਂਚੀ, ਗੁੜੁ ਵਾਤਿ=ਮੂੰਹ ਵਿਚ ਗੁੜ ਮਿਠਾਸ।

***ਅਰਥ***—ਹੇ ਫਰੀਦਾ, ਤੇਰੇ ਮੋਢੇ 'ਤੇ ਮੁਸਲਾ (ਸਾਫ ਕੱਪੜਾ ਜਾਂ ਫੂਹੜੀ ਜਿਸ ਉਤੇ ਖਲੋ ਕੇ ਮੁਸਲਮਾਨ ਨਿਮਾਜ਼ ਪੜ੍ਹਦੇ ਹਨ), ਗਲ ਵਿਚ ਕਾਲੀ ਖਫਨੀ, ਕਾਲਾ ਲੰਮਾ ਪੈਰਾਂ ਤਕ ਚੋਲਾ ਪਾਇਆ ਹੋਇਆ ਹੈ, ਦਿਲ ਵਿਚ ਕੈਂਚੀ ਅਤੇ ਮੂੰਹ ਵਿਚ ਗੁੜ ਹੈ। ਅਰਥਾਤ—ਬਾਹਰੋਂ ਪਹਿਰਾਵੇ ਤੋਂ ਇਕ ਮਹਾਤਮਾ, ਸੂਫੀ ਫਕੀਰ ਮੂੰਹੋਂ ਮਿੱਠੇ ਬੋਲਾਂ ਵਾਲਾ ਇਕ ਪਹੁੰਚਿਆ ਸੰਤ ਜਾਪਦਾ ਏਂ ਤੇ ਦਿਲ ਵਿਚ ਖੋਟ ਹਰ ਵੇਲੇ ਧੋਖਾ ਫਰੇਬ ਕੈਂਚੀ ਚਲਾਉਣੀ, ਬਾਹਰੋਂ ਤੇ ਚਾਨਣ ਵਾਲਾ ਉੱਤਮ ਪੁਰਸ਼ ਦਿਸ ਰਿਹਾ ਹੈਂ ਪਰ ਅੰਦਰੋਂ ਕਾਲੀ ਰਾਤ ਵਾਂਗੂੰ ਅਤਿ ਭੈੜਾ ਪੁਰਸ਼ ਹੈਂ।

**ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥**
**ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥੫੧॥**

**ਪਦ ਅਰਥ**—ਰਤੀ=ਮਾੜੀ ਜਿਹੀ ਵੀ, ਰਤੁ=ਲਹੂ, ਤਨੁ=ਸਰੀਰ, ਚੀਰੇ=ਕੱਟੇ, ਰਤੇ=ਰੰਗੇ ਹੋਏ।

**ਅਰਥ**—ਹੇ ਫਰੀਦ, ਉਨ੍ਹਾਂ ਦੇ ਸਰੀਰ ਬੇਸ਼ਕ ਚੀਰ ਫਾੜ ਦੇਈਏ ਤਾਂ ਉਸ ਵਿਚੋਂ ਇਕ ਰਤੀ ਭਰ ਵੀ ਲਹੂ ਨਹੀਂ ਨਿਕਲਦਾ।

ਜਿਹੜੇ ਸਰੀਰ ਰੱਬ (ਖੁਦਾ) ਦੇ ਪ੍ਰੇਮ ਵਿਚ ਰੰਗੇ ਹੁੰਦੇ ਹਨ, ਉਨ੍ਹਾਂ ਦੇ ਸਰੀਰ ਵਿਚ ਜ਼ਰਾ ਜਿੰਨਾ ਲਹੂ ਨਹੀਂ ਹੁੰਦਾ।

***ਸ੍ਰੀ ਗੁਰੂ ਅਮਰਦਾਸ ਜੀ ਤੀਸਰੀ ਪਾਤਸ਼ਾਹੀ ਨੇ ਫਰੀਦ ਜੀ ਦੇ ਸਲੋਕ ਨੰ: ੫੧ ਦਾ ਸਪਸ਼ਟੀਕਰਨ ਇਸ ਸਲੋਕ ਵਿਚ ਕੀਤਾ ਹੈ।***

**ਮ: ੩ ॥**

**(ੳ) ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥**
**ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥**
**(ਅ) ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥**
**ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥**
**ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥੫੨॥**

**ਪਦ ਅਰਥ**—ਬਿਨੁ=ਬਗੈਰ, ਤੰਨੁ=ਸਰੀਰ, ਸਹ=ਖਸਮ (ਪ੍ਰਮਾਤਮਾ), ਲੋਭ=ਲਾਲਚ, ਭੈ=ਡਰ, ਪਾਇਐ=ਵਿਚ ਰਹੀਏ, ਖੀਣ=ਕਮਜ਼ੋਰ, ਬੈਸੰਤਰਿ=ਅੱਗ ਵਿਚ, ਧਾਤੁ=ਸੋਨਾ ਆਦਿ, ਦੁਰਮਤਿ=ਖੋਟੀ ਮਤ ਦੀ।

**ਅਰਥ**—(ੳ) ਸ੍ਰੀ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਇਹ ਸਰੀਰ ਸਾਰਾ ਹੀ ਲਹੂ ਹੈ, ਭਲਾ ਲਹੂ ਤੋਂ ਬਿਨਾਂ ਸਰੀਰ ਵੀ ਹੁੰਦਾ ਹੈ ਪਰ ਲਹੂ ਮਾੜੇ, ਚੰਗੇ ਸਾਫ ਤੇ ਗੰਦੇ ਦਾ ਫਰਕ ਹੁੰਦਾ ਹੈ, ਇਸ ਤਰ੍ਹਾਂ ਜਿਹੜੇ ਮਨੁਖ ਆਪਣੇ ਪ੍ਰਭੂ ਦੇ ਪਿਆਰ ਵਿਚ ਰੰਗੇ ਹੁੰਦੇ ਹਨ ਉਨ੍ਹਾਂ ਦੇ ਸਰੀਰ ਵਿਚ ਲੋਭ ਰੂਪੀ ਲਹੂ ਨਹੀਂ ਹੁੰਦਾ।

(ਅ) ਪ੍ਰਮਾਤਮਾ ਦੇ ਡਰ ਵਿਚ ਰਹਿਣ ਵਾਲੇ ਸਰੀਰ ਲਿਸੇ ਤੇ ਕਮਜ਼ੋਰ ਹੋ ਜਾਂਦੇ ਹਨ, ਉਨ੍ਹਾਂ ਦੇ ਸਰੀਰ ਵਿਚੋਂ ਲੋਭ ਰੂਪੀ ਲਹੂ ਨਿਕਲ ਜਾਂਦਾ ਹੈ। ਜਿਸ ਤਰ੍ਹਾਂ ਅੱਗ ਉਤੇ ਧਾਤ (ਸੋਨਾ) ਸਾਫ ਹੋ ਜਾਂਦਾ ਹੈ, ਇਸ ਤਰ੍ਹਾਂ ਪ੍ਰਮਾਤਮਾ ਦਾ ਡਰ ਖੋਟੀ ਮਤ (ਭੈੜੇ ਵਿਚਾਰਾਂ) ਨੂੰ ਦੂਰ ਕਰ ਦੇਂਦਾ ਹੈ। ਉਹ ਪੁਰਸ਼ ਸੋਹਣੇ ਤੇ ਚੰਗੇ ਹਨ ਜਿਹੜੇ ਪ੍ਰਭੂ ਨਾਲ ਪ੍ਰੇਮ ਲਾ ਕੇ ਉਸ ਦੇ ਪ੍ਰੇਮ ਵਿਚ ਰੰਗੇ ਹੋਏ ਹਨ।

**ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥**
**ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥੫੩॥**

**ਪਦ ਅਰਥ**—ਸਰਵਰੁ=ਸਰੋਵਰ, ਢੂਢਿ=ਲੱਭ, ਜਿਥਹੁ=ਜਿਥੋਂ, ਵਥੁ=ਚੀਜ਼, ਛਪੜਿ=ਗੰਦੇ ਪਾਣੀ ਵਾਲਾ ਟੋਬਾ, ਡੁਬੈ=ਲਿਬੜੇ।

**ਅਰਥ**—ਫਰੀਦ ਜੀ ਕਹਿੰਦੇ ਹਨ, ਉਹੋ ਜਿਹਾ ਸਰੋਵਰ ਲੱਭੋ ਜਿਸ ਵਿਚੋਂ ਤੁਹਾਨੂੰ ਲੋੜਵੰਦੀ ਚੰਗੀ ਕਾਰਆਮਦ ਚੀਜ਼ ਲੱਭ ਪਵੇ, ਜੇਕਰ ਤੂੰ ਇਸ ਤਰ੍ਹਾਂ ਨਾ ਕਰੇਂਗਾ ਤੇ ਇਸ ਦੇ ਉਲਟ ਕੋਈ ਗੰਦੇ ਪਾਣੀ ਦਾ ਛੱਪੜ ਲੱਭ ਲਵੇਂਗਾ ਤਾਂ ਉਸ ਵਿਚੋਂ ਚੰਗੀ ਲਭਣ ਦੀ ਬਜਾਏ ਤੇਰੇ ਹੱਥ ਚਿੱਕੜ ਨਾਲ ਲਿਬੜਨਗੇ। ਅਰਥਾਤ—ਤੂੰ ਭਲੇ ਪੁਰਸ਼ ਦੀ ਸੰਗਤ ਕਰ, ਉਥੋਂ ਤੈਨੂੰ ਗਿਆਨ ਹੋਵੇਗਾ ਤੇ ਜੇਕਰ ਤੂੰ ਭੈੜੀ ਸੰਗਤ ਕਰੇਂਗਾ ਤਦ ਤੂੰ ਆਪ ਵੀ ਭੈੜਾ ਬਣ ਜਾਵੇਂਗਾ।

**ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥**
**ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥੫੪॥**

**ਪਦ ਅਰਥ**—ਨੰਢੀ=ਜਵਾਨੀ ਸਮੇਂ, ਕੰਤ=ਪਤੀ (ਪ੍ਰਭੂ), ਰਾਵਿਓ=ਮਾਣਿਆਂ, ਵਡੀ ਥੀ=ਬੁੱਢੀ ਹੋ ਕੇ, ਮੁਈਆਸੁ=ਮਰ ਗਈ, ਧਨ=ਇਸਤ੍ਰੀ, ਕੂਕੇਂਦੀ=ਕੂਕਦੀ, ਗੋਰ=ਕਬਰ, ਮਿਲੀਆਸੁ=ਨਾ ਮਿਲਿਆ।

**ਅਰਥ**—ਫਰੀਦ ਜੀ ਕਹਿੰਦੇ ਹਨ, ਜਿਸ ਇਸਤਰੀ ਨੇ ਜਵਾਨੀ ਸਮੇਂ ਪਤੀ ਦਾ ਸੁਖ ਮਾਣਿਆਂ ਅਤੇ ਬੁੱਢੀ ਹੋ ਕੇ ਮਰ ਗਈ।

ਉਹ ਇਸਤ੍ਰੀ ਕਬਰ (ਮੜ੍ਹੀ) ਵਿਚ ਪਈ ਕੂਕਾਂ ਮਾਰਦੀ ਤਰਲੇ ਕਰਦੀ ਕਹਿੰਦੀ ਹੈ ਹੇ ਪਤੀ (ਪ੍ਰਭੂ) ਮੈਂ ਤੈਨੂੰ (ਜਵਾਨੀ ਸਮੇਂ) ਨਾ ਮਿਲੀ।

ਭਾਵ—ਜਿਸ ਨੇ ਜਵਾਨੀ ਵਿਚ ਪ੍ਰਭੂ ਨੂੰ ਯਾਦ ਨਹੀਂ ਕੀਤਾ (ਸਿਮਰਨ ਨਾ ਕੀਤਾ ਤੇ ਬੁੱਢੇ ਹੋ ਕੇ ਉਸ ਦੇ ਹੱਥ, ਪੈਰ ਤੇ ਉਹ, ਪਛਤਾਵਾ ਕਰਦਾ ਕਿ ਹੁਣ ਮੇਰਾ ਅੰਤ ਸਮਾਂ ਆ ਗਿਆ, ਮੈਂ ਪ੍ਰਭੂ ਨੂੰ ਯਾਦ ਨਹੀਂ ਕੀਤਾ ਤੇ ਏਸੇ ਪਛਤਾਵੇ ਵਿਚ ਹੀ ਉਸ ਦੀ ਜਾਨ ਨਿਕਲ ਜਾਂਦੀ ਹੈ।

**ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥**
**ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥੫੫॥**

**ਪਦ ਅਰਥ**—ਪਲਿਆ=ਚਿੱਟਾ ਹੋਇਆ, ਗਹਿਲੇ ਬਾਵੰਲੇ=ਗਾਫਲ ਤੇ ਕਮਲੇ, ਮਾਣਹਿ=ਮਾਨਣਾ, ਰਲੀਆਂ=ਖੁਸ਼ੀਆਂ।

**ਅਰਥ**—ਹੇ ਫਰੀਦ! ਸਿਰ ਦੇ ਵਾਲ ਵੀ ਚਿੱਟੇ ਤੇ ਦਾੜ੍ਹੀ ਮੁੱਛਾਂ ਦੇ ਵਾਲ ਵੀ ਚਿੱਟੇ ਹੋ ਗਏ ਹਨ। ਹੇ ਗਾਫਲ ਕਮਲੇ ਮਨ, ਤੂੰ ਅਜੇ ਵੀ ਰੰਗ ਰਲੀਆਂ ਮਾਣ ਰਿਹਾ ਹੈਂ (ਉਮਰ ਢਲ ਗਈ ਹੈ ਤੇ ਤੂੰ ਅਜੇ ਵੀ ਦੁਨੀਆਂ ਦੇ ਰੰਗਾਂ ਵਿਚ ਮਸਤ ਹੈਂ)।

**ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ ॥**
**ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ॥੫੬॥**

**ਪਦ ਅਰਥ**—ਧੁਕਣੁ=ਭਜਣਾ, ਕੇਤੜਾ=ਕਿੰਨਾ ਕੁ, ਨੀਦੜੀ=ਗਲਫਤ ਦੀ ਨੀਂਦ, ਨਿਵਾਰ=ਦੂਰ ਕਰ, ਦਿਹ=ਦਿਨ, ਗਾਣਵੇ=ਗਿਣਤੀ ਦੇ, ਵਿਲਾੜਿ=ਦੌੜ ਕੇ।

**ਅਰਥ**—ਫਰੀਦ ਜੀ ਕਹਿੰਦੇ ਹਨ, ਹੇ ਫਰੀਦ! ਕੋਠੇ ਦੀ ਦੌੜ ਭਲਾ ਕਿੰਨੀ ਕੁ ਹੋ ਸਕਦੀ ਹੈ? ਇਸ ਤਰ੍ਹਾਂ ਏਨੀ ਕੁ ਹੀ ਤੇਰੀ ਜ਼ਿੰਦਗੀ ਹੈ, ਤੂੰ ਗਲਫਤ ਦੀ ਨੀਂਦ ਛੱਡ ਕੇ ਪ੍ਰਭੂ ਵੱਲ ਧਿਆਨ ਧਰ ਸਾਵਧਾਨ ਹੋ ਕੇ ਨਾਮ ਜਪ।

ਇਹ ਜਿਹੜਾ ਮਾਨਸ ਜਨਮ ਤੂੰ ਬੜੀ ਮੁਸ਼ਕਿਲ ਨਾਲ ਭਰਿਆ ਹੈ। ਇਸ ਨੂੰ ਐਵੇਂ ਹੀ ਨਾ ਗਵਾ। ਇਹ ਜਿਹੜੇ ਤੈਨੂੰ ਗਿਣਤੀ ਦੇ ਦਿਨ (ਉਮਰ ਦੇ) ਮਿਲੇ ਹਨ, ਉਹ ਛਾਲਾਂ ਮਾਰਦੇ ਮੁਕਦੇ ਜਾਂਦੇ ਹਨ।

**ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥**
**ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥**

***ਪਦ ਅਰਥ***—ਕੋਠੇ=ਘਰ, ਮੰਡਪ=ਮਹਲ, ਏਤੁ=ਇਨ੍ਹਾਂ ਨਾਲ, ਨ ਲਾਏ=ਨਾ ਲਾ, ਚਿਤੁ=ਦਿਲ, ਅਤੋਲਵੀ=ਬਹੁਤ, ਨ ਹੋਸੀ=ਨਹੀਂ ਹੋਣਾ, ਮਿਤੁ=ਮਿੱਤਰ।

***ਅਰਥ***—ਫਰੀਦ ਜੀ ਆਖਦੇ ਹਨ, ਹੇ ਫਰੀਦ! ਇਹ ਘਰ ਮਹਲ ਤੇ ਮਾੜੀਆਂ ਜਿਨ੍ਹਾਂ ਵਿਚ ਰਹਿ ਕੇ ਤੂੰ ਬਹੁਤ ਆਨੰਦ ਮਾਣ ਰਿਹਾ ਹੈਂ, ਇਨ੍ਹਾਂ ਨਾਲ ਚਿਤ ਨਾ ਲਾ, ਤੂੰ ਸਦਾ ਇਨ੍ਹਾਂ ਵਿਚ ਨਹੀਂ ਰਹਿਣਾ।

ਜਦੋਂ ਤੇਰੇ ਸੁੰਦਰ ਸਰੀਰ ਵਿਚੋਂ ਜਿੰਦ ਨਿਕਲ ਜਾਵੇਗੀ ਤਾਂ ਤੂੰ ਜਿਸ ਕਬਰ ਵਿਚ ਨਪਿਆ ਜਾਵੇਂਗਾ ਤਾਂ ਬੇ-ਹਿਸਾਬ ਮਿੱਟੀ ਤੇਰੇ ਉਤੇ ਪੈ ਜਾਵੇਗੀ। ਉਸ ਵਕਤ ਤੇਰਾ ਕੋਈ ਵੀ ਮਿੱਤਰ ਨਹੀਂ ਬਣੇਗਾ।

**ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥**
**ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ ॥੫੮॥**

***ਪਦ ਅਰਥ***—ਮਾਲੁ=ਧਨ, ਮਰਗ=ਮੌਤ, ਸਤਾਣੀ=ਤਾਣ ਵਾਲੀ (ਬਲਵਾਨ), ਸਾਈ=ਉਹੀ, ਜਾਇ=ਥਾਂ, ਸਮਾਲਿ=ਯਾਦ ਰਖ, ਵੰਞਣਾ=ਜਾਣਾ ਹੈ।

***ਅਰਥ***—ਹੇ ਫਰੀਦ, ਮਹਿਲ ਮਾੜੀਆਂ ਤੇ ਮਾਲ ਧਨ ਨਾਲ ਹੀ ਹਰ ਵਕਤ ਨਾ ਚਿਤ ਲਾਈ ਰਖ, ਇਹ ਮੌਤ ਬੜੀ ਬਲਵਾਨ ਹੈ, ਇਸ ਨੂੰ ਵੀ ਆਪਣੇ ਖਿਆਲ ਵਿਚ ਰਖ।

ਤੇ ਉਸ ਥਾਂ ਨੂੰ (ਮਸਾਣਾਂ ਜਾਂ ਕਬਰਾਂ) ਵੀ ਯਾਦ ਰਖ ਜਿਹੜਾ ਤੇਰਾ ਅਸਲ ਟਿਕਾਣਾ ਹੈ ਅਖੀਰ ਨੂੰ ਜਿਥੇ ਤੂੰ ਜਾਣਾ ਹੈ।

**ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹਿ ਸਾਂਈ ਦੈ ਦਰਬਾਰਿ ॥੫੯॥**

***ਪਦ ਅਰਥ***—ਜਿਨੀ ਕੰਮੀ=ਜਿਨ੍ਹਾਂ ਕੰਮਾਂ ਵਿਚ, ਨਾਹਿ=ਨਹੀਂ, ਗੁਣ=ਲਾਭ, ਤੇ=ਉਹ, ਕੰਮੜੇ=ਕੰਮ, ਸ਼ਰਮਿੰਦਾ=ਸ਼ਰਮਸਾਰ, ਥੀਵਹਿ=ਹੋਵੀਂ।

***ਅਰਥ***—ਹੇ ਫਰੀਦ, ਜਿਨ੍ਹਾਂ ਕੰਮਾਂ ਵਿਚ ਤੈਨੂੰ ਕੋਈ ਗੁਣ ਤੇ ਲਾਭ ਨਹੀਂ ਜਾਪਦਾ, ਉਹ ਕੰਮ ਨਾ ਕਰ।

ਫਿਰ ਜੁ ਉਸ ਸਾਂਈ (ਮਾਲਿਕ) ਦੇ ਦਰਬਾਰ ਵਿਚ ਜਾ ਕੇ ਸ਼ਰਮਿੰਦਾ ਹੋਣਾ ਪਵੇਗਾ ਤੇ ਆਪਣੇ ਕੀਤੇ ਭੈੜੇ ਕੰਮਾਂ 'ਤੇ ਪਛਤਾਵੇਂਗਾ। ਇਸ ਲਈ ਤੂੰ ਹੁਣ ਹੀ ਜੋ ਚੰਗਾ ਕਰਨਾ ਹੈ ਕਰ ਲੈ ਫਿਰ ਇਹ ਸਮਾਂ ਮੁੜ ਕੇ ਨਹੀਂ ਲੱਭੇਗਾ।

**ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥**

***ਪਦ ਅਰਥ***—ਸਾਹਿਬ=ਮਾਲਿਕ (ਖ਼ੁਦਾ), ਚਾਕਰੀ=ਨੌਕਰੀ, ਭਰਾਂਦਿ=ਭੁਲੇਖਾ, ਦਰਵੇਸਾਂ=ਫਕੀਰਾਂ,

ਜੀਰਾਂਦ=ਧੀਰਜ, ਹੌਂਸਲਾ।

**ਅਰਥ**—ਹੇ ਫਰੀਦ, ਖੁਦਾ ਦੀ ਬੰਦਗੀ ਕਰ ਤੇ ਦਿਲ ਦੇ ਭੁਲੇਖੇ ਨੂੰ ਦੂਰ ਕਰ ਦੇ ਕਿ ਇਹ ਝੂਠਾ ਧਨ ਪਦਾਰਥ, ਮਹਿਲ ਮਾੜੀਆਂ, ਪੁੱਤਰ ਤੇ ਧੀਆਂ ਤੇਰਾ ਕਦੀ ਸਾਥ ਨਹੀਂ ਦੇਣਗੇ।

ਫਕੀਰਾਂ ਨੂੰ ਤਾਂ ਰੁਖਾਂ ਜਿਡੇ ਵੱਡੇ ਜਿਗਰੇ ਰਖਣੇ ਚਾਹੀਦੇ ਹਨ, (ਭਾਵੇਂ ਕੋਈ ਕੁਹਾੜੇ ਮਾਰੇ ਤੇ ਭਾਵੇਂ ਪਾਣੀ ਪਾਵੇ ਜਿਵੇਂ ਉਹ ਇਕ ਬਰਾਬਰ ਹੀ ਰਹਿੰਦੇ ਹਨ।

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥**
**ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥**

**ਪਦ ਅਰਥ**—ਮੈਡੇ=ਮੇਰੇ, ਵੇਸੁ=ਪਹਿਰਾਵਾ, ਗੁਨਹੀ=ਗੁਨਾਹ ਦਾ, ਦਰਵੇਸ=ਫਕੀਰ।

**ਅਰਥ**—ਫਰੀਦ ਜੀ ਆਪਣੇ ਆਪ ਨੂੰ ਆਖਦੇ ਹਨ, ਹੇ ਫਰੀਦ! ਮੇਰੇ ਕੱਪੜੇ ਵੀ ਕਾਲੇ ਹਨ ਤੇ ਮੇਰਾ ਵੇਸ ਵੀ ਕਾਲਾ ਹੈ।

ਪਰ ਮੇਰਾ ਇਹ ਵਿਖਾਵਾ ਦੁਨੀਆਂ ਲਈ ਇਕ ਦਿਖਾਵਾ ਹੀ ਹੈ, ਉਂਜ ਮੈਂ ਗੁਨਾਹਾਂ ਨਾਲ ਭਰਿਆ ਹਾਂ ਤੇ ਲੋਕ ਮੈਨੂੰ ਦਰਵੇਸ਼ ਆਖਦੇ ਹਨ।

**ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ॥**
**ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥੬੨॥**

**ਪਦ ਅਰਥ**—ਤਤੀ=ਸੜੀ ਹੋਈ, ਤੋਇ=ਪਾਣੀ ਵਿਚ, ਪਲਵੈ=ਪਲਰਦੀ, ਟੁਬੀ=ਡਬੋ ਦੇਈਏ, ਡੋਹਾਗਣਿ=ਛੁੱਟੜ, ਝੂਰੇਦੀ ਝੂਰੇਇ=ਝੂਰ ਝੂਰ ਨਾਸ ਹੋਣਾ।

**ਅਰਥ**—ਪਾਣੀ ਵਿਚ ਸੜੀ ਤੇ ਸੁੱਕੀ ਹੋਈ ਖੇਤੀ ਕਦੀ ਹਰੀ ਨਹੀਂ ਹੁੰਦੀ ਬੇਸ਼ਕ ਉਸ ਨੂੰ ਕਿੰਨਾ ਵੀ ਪਾਣੀ ਵਿਚ ਕਿਉਂ ਨਾ ਡਬੋ ਦੇਈਏ।

ਹੇ ਫਰੀਦ, ਇਸ ਤਰ੍ਹਾਂ ਹੀ ਜਿਹੜੀ ਜੀਵ ਰੂਪ ਇਸਤਰੀ ਰੱਬ ਤੋਂ ਵਿਛੜੀ ਹੋਈ ਹੈ, ਉਹ ਸਦਾ ਦੁਖੀ ਤੇ ਝੂਰਦੀ ਰਹਿੰਦੀ ਹੈ ਬੇਸ਼ਕ ਉਹ ਕਿਤਨਾ ਸਤਿਸੰਗ ਤੇ ਹੋਰ ਸਾਧਨ ਕਰੇ।

**ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥**
**ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥**

**ਪਦ ਅਰਥ**—ਵਿਵਾਹੀ=ਵਿਆਹੀ, ਮਾਮਲੇ=ਧੰਧੇ, ਵਤਿ=ਫਿਰ, ਥੀਐ=ਹੁੰਦੀ।

**ਅਰਥ**—ਜਦੋਂ ਕੋਈ ਇਸਤਰੀ (ਅਨ-ਵਿਆਹੀ) ਸੀ ਤਾਂ ਉਸ ਦੇ ਦਿਲ ਵਿਚ ਵਿਆਹ ਦਾ ਬਹੁਤ ਚਾਅ ਸੀ ਪਰ ਜਦੋਂ ਉਹ ਵਿਆਹੀ ਗਈ ਤਾਂ ਘਰ ਦੇ ਬੜੇ ਧੰਧੇ ਪੈ ਗਏ (ਉਸ ਨੂੰ ਨਹੀਂ ਸੀ ਪਤਾ ਕਿ ਉਸ ਉਤੇ ਏਨੀਆਂ ਜ਼ੁਮੇਵਾਰੀਆਂ ਦਾ ਭਾਰ ਆਣ ਪਵੇਗਾ)।

ਫਰੀਦ ਜੀ ਕਹਿੰਦੇ ਹਨ, ਫਿਰ ਉਸ ਨੂੰ ਹਰ ਵਕਤ ਇਹੋ ਹੀ ਪਛਤਾਵਾ ਲੱਗਾ ਰਹਿੰਦਾ ਹੈ ਕਿ ਹੁਣ ਉਹ ਕਿਸੇ ਵੀ ਤਰੀਕੇ ਨਾਲ ਕੁਆਰੀ ਨਹੀਂ ਹੋ ਸਕਦੀ।

**ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥**
**ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥੬੪॥**

***ਪਦ ਅਰਥ***—ਕੇਰੀ=ਦੀ, ਉਲਥੇ=ਉਤਰੇ, ਹੰਝ=ਹੰਝ, ਬੋੜਨਿ੍=ਡੋਬਦੇ ਹਨ, ਨਾ ਪੀਵਹਿ=ਪੀਂਦੇ ਨਹੀਂ, ਸੰਦੀ=ਦੀ, ਡੰਝ=ਤਾਂਘ ।

***ਅਰਥ***—ਉੱਡਦੇ ਜਾਂਦੇ ਹੰਸ ਇਕ ਕਲਰ ਦੀ ਛੱਪੜੀ ਤੇ ਆ ਉਤਰੇ (ਤ੍ਰੇਹ ਨੂੰ ਮਿਟਾਣ ਲਈ ਛੱਪੜੀ ਦੇ ਕੰਢੇ ਉਤਰੇ), ਜਦੋਂ ਉਹ ਚੁੰਜ ਡੋਬਦੇ ਹਨ ਪਰ ਪਾਣੀ ਕਲਰ ਵਾਲਾ ਤੇ ਕੌੜਾ ਹੋਣ ਕਰਕੇ ਨਹੀਂ ਪੀਂਦੇ ਤੇ ਉਥੋਂ ਉਡਣ ਦੀ ਤਾਂਘ ਵਿਚ ਹਨ ।

***ਭਾਵ***—ਜੇਕਰ ਕੋਈ ਸਤਿਸੰਗੀ ਭੁਲੇਖੇ ਨਾਲ ਚਿੱਟੇ ਬਗਲਿਆਂ ਦੀ ਕੁਸੰਗਤ ਵਿਚ ਸ੍ਰੇਸ਼ਟ ਗੁਣਾਂ ਦੀ ਪ੍ਰਾਪਤੀ ਲਈ ਜਾ ਬੈਠੇ ਤਾਂ ਉਥੋਂ ਜਦ ਬੁਰੇ ਵੀਚਾਰਾਂ ਦੇ ਚਿਕੜ ਵਿਚੋਂ ਉਸ ਦਾ ਬੁੱਧੀ ਰੂਪੀ ਹੱਥ ਚਿਕੜ ਨਾਲ ਭਰ ਗਿਆ ਤਾਂ ਉਥੋਂ ਉਹ ਤੁਰਨ ਦਾ ਯਤਨ ਕਰਦਾ ਹੈ । (ਸੰਤ ਗੁਰਮੁਖ ਦੁਨਿਆਵੀ ਕੰਮਾਂ ਵਿਚ ਨਹੀਂ ਫਸਦੇ) ।

**ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥**
**ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥੬੫॥**

***ਪਦ ਅਰਥ***—ਉਡਰਿ=ਉਡ ਕੇ, ਕੋਧਰੇ=ਕੋਧਰੇ ਦੇ ਖੇਤ ਵਿਚ, ਪਇਆ=ਜਾਪਿਆ, ਵਿਡਾਰਣਿ=ਉਡਾਣ, ਗਹਲਾ=ਕਮਲਾ, ਗਾਫਲ ।

***ਅਰਥ***—ਹੰਸ ਉਡ ਕੇ ਕੋਧਰੇ ਦੇ ਖੇਤ ਜਾ ਬੈਠਦਾ ਹੈ ਤੇ ਲੋਕ ਉਸ ਨੂੰ ਉਡਾਣ ਜਾਂਦੇ ਹਨ, ਪਰ ਗਾਫਲ (ਕਮਲੇ) ਦੁਨੀਆਂ ਵਾਲੇ ਇਹ ਨਹੀਂ ਜਾਣਦੇ ਕਿ ਹੰਸ ਕੋਧਰਾ ਖਾਂਦਾ ਹੀ ਨਹੀਂ ।

***ਭਾਵ***—ਗੁਰਮੁਖ ਸੰਸਾਰ ਵਿਚ ਵਿਚਰਦੇ ਹਨ ਪਰ ਸੰਸਾਰਕ ਮੋਹ ਵਿਚ ਖਚਤ ਨਹੀਂ ਹੁੰਦੇ, ਪਰ ਸੰਸਾਰੀ ਲੋਕ ਇਹ ਸਮਝਦੇ ਹਨ ਕਿ ਸੰਤ ਵੀ ਵਿਸ਼ਿਆਂ ਨੂੰ ਭੋਗਦੇ ਹਨ ।

**ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ ॥**
**ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥**

***ਪਦ ਅਰਥ***—ਚਲਿ ਚਲਿ ਗਈਆਂ=ਵਾਰੋ ਵਾਰ ਤੁਰਦੀਆਂ ਗਈਆਂ, ਪੰਖੀਆਂ=ਪੰਛੀਆਂ ਦੀਆਂ ਡਾਰਾਂ, ਤਲ=ਤਾਲਾਬ, ਚਲਸੀ=ਚਲਿਆ ਜਾਵੇਗਾ, ਥਕੇ=ਥਕ ਗਏ, ਕਵਲ=ਰੂਹ, ਇਕਲ=ਇਕੱਲੇ ।

***ਅਰਥ***—ਮੁਹਲਤ ਪੁਗਾਣ ਤੇ ਪੰਛੀਆਂ ਦੀਆਂ ਡਾਰਾਂ (ਜੀਵ) ਤੁਰ ਗਈਆਂ ਜਿਨ੍ਹਾਂ ਨੇ ਤਾਲਾਬ (ਜਗਤ) ਨੂੰ ਵਸਾਇਆ ਸੀ (ਰੌਣਕ ਦਿੱਤੀ ਸੀ) ।

ਹੇ ਫਰੀਦ, ਅਖੀਰ ਭਰਿਆ (ਜ਼ਿੰਦਗੀ ਦਾ) ਸਰੋਵਰ ਵੀ ਸੁਕ ਜਾਏਗਾ ਤੇ ਰੂਹਾਂ ਇਕਲੀਆਂ ਕੁਮਲਾ ਜਾਣਗੀਆਂ ।

**ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥**
**ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥੬੭॥**

**ਪਦ ਅਰਥ**—ਸਿਰਾਣੇ=ਸਿਰ ਥੱਲੇ, ਭੁਇ=ਧਰਤੀ, ਸਵਣੁ=ਸੌਣ, ਕੇਤੜਿਆ=ਕਿੰਨੇ ਹੀ, ਵਾਪਰੇ=ਬੀਤੇ, ਇਕਤੁ=ਇਕੋ, ਪਾਸਿ=ਪਾਸੇ ।

**ਅਰਥ**—ਹੇ ਫਰੀਦ, (ਸਰੀਰ ਵਿਚੋਂ ਜਦੋਂ ਜਿੰਦ ਨਿਕਲ ਜਾਏਗੀ) ਤੇਰੇ ਸਿਰ ਥੱਲੇ ਇੱਟ ਹੋਵੇਗੀ, ਧਰਤੀ (ਕਬਰ) ਵਿਚ ਸੌਣਾ ਪਵੇਗਾ, ਤੇ ਤੇਰੇ ਮਾਸ ਨੂੰ ਕੀੜੇ ਖਾਂਦੇ ਹੋਣਗੇ ।

ਇਸ ਤਰ੍ਹਾਂ ਤੈਨੂੰ ਕਬਰ ਵਿਚ ਇਕ ਪਾਸੇ ਪਿਆਂ ਨੂੰ ਕਿੰਨੇ ਹੀ ਜੁਗ ਬੀਤ ਜਾਣਗੇ ।

**ਭਾਵ**—ਜੀਉਂਦਾ ਮਨੁਖ ਆਪਣੀ ਮਰਜ਼ੀ ਮੁਤਾਬਿਕ ਜਿਥੇ ਉਸ ਦਾ ਜੀ ਕਰੇ ਤੁਰਿਆ ਫਿਰਦਾ ਹੈ ਤੇ ਕਬਰ ਵਿਚ ਪੈ ਕੇ ਉਹ ਮਿੱਟੀ ਵਿਚ ਮਿੱਟੀ ਹੋ ਜਾਵੇਗਾ ।

**ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥**
**ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥੬੮॥**

**ਪਦ ਅਰਥ**—ਘੜੀ=ਦੇਹ, ਸਵੰਨਵੀ=ਸੁਹਣੇ ਰੰਗ ਵਾਲੀ, ਨਾਗਰ=ਸੁਹਣੀ, ਲਜੁ=ਰਸੀ, ਅਜਰਾਈਲੁ=ਮੌਤ ਦਾ ਫਰਿਸ਼ਤਾ, ਕੈ ਘਰਿ=ਕਿਸ ਘਰ ।

ਹੇ ਫਰੀਦ, ਸੁਹਣੇ ਰੰਗ ਵਾਲੀ ਘੜੀ ਮਿੱਟੀ ਦਾ ਭਾਂਡਾ ਇਹ ਸਰੀਰ ਅਤੇ ਸੁੰਦਰ ਲਜ ਜਿਸ ਨਾਲ ਇਹ ਘੜੀ ਬਧੀ ਹੋਈ ਸੀ, ਉਹ ਟੁੱਟ ਭਜ ਗਈ । ਹੁਣ ਮੌਤ ਦਾ ਫਰਿਸ਼ਤਾ ਅਜਰਾਈਲੁ ਕਿਸ ਘਰ ਦਾ ਪ੍ਰਾਹੁਣਾ ਹੈ ? ਹੋਰ ਕਿਸ ਦੀ ਵਾਰੀ ਹੈ ਜਿਸ ਨੂੰ ਇਸ ਨੇ ਲੈ ਜਾਣਾ ਹੈ ।

**ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥**
**ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥੬੯॥**

**ਪਦ ਅਰਥ**—ਭੰਨੀ=ਭਜ ਗਈ, ਘੜੀ=ਦੇਹ, ਸਵੰਨਵੀ=ਸੁਹਣੇ ਰੰਗ ਵਾਲੀ ।

**ਅਰਥ**—ਹੇ ਫਰੀਦ, ਜਿਸਦੀ ਸੁਹਣੇ ਰੰਗ ਵਾਲੀ ਦੇਹੀ ਰੂਪ ਘੜੀ ਭਜ ਗਈ ਅਤੇ ਸਵਾਸਾਂ ਰੂਪ ਸੁਹਣੀ ਲੜੀ ਟੁਟ ਗਈ । ਹੁਣ ਉਨ੍ਹਾਂ ਨੂੰ ਮੁੜ ਕੇ ਮਨੁਖਾ ਜਨਮ ਵਾਲਾ ਸਮਾਂ ਫੇਰ ਨਹੀਂ ਮਿਲੇਗਾ ਜਿਹੜੇ ਕੇਵਲ ਧਰਤੀ ਉਤੇ ਭਾਰ ਹੀ ਸਨ ।

ਮਨੁਖਾ ਜਨਮ ਧਾਰ ਕੇ ਜਿਹੜੇ ਪ੍ਰਭੂ ਦਾ ਨਾਮ ਨਹੀਂ ਲੈਂਦੇ ਅਤੇ ਪਰਉਪਕਾਰ ਦਾ ਕੰਮ ਵੀ ਕੋਈ ਨਹੀਂ ਕਰਦੇ ਉਹ ਧਰਤੀ ਉਤੇ ਭਾਰ ਕਹੇ ਜਾਂਦੇ ਹਨ ।

**ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥**
**ਕਬ ਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥**

**ਪਦ ਅਰਥ**—ਬੇ ਨਿਵਾਜਾ=ਨਿਮਾਜ ਨ ਪੜ੍ਹਨ ਵਾਲਾ, ਰੀਤਿ=ਤਰੀਕਾ, ਕਬਹੀ=ਕਦੇ ਵੀ, ਵਖਤ=ਵੇਲੇ।

**ਅਰਥ**—ਫਰੀਦ ਜੀ ਕਹਿੰਦੇ ਹਨ, ਹੇ ਨਿਮਾਜ ਨਾ ਪੜ੍ਹਨ ਵਾਲੇ ਕੁੱਤਿਆ ਤੇਰਾ ਇਹ ਤਰੀਕਾ ਬਿਲਕੁਲ ਠੀਕ ਨਹੀਂ ।

ਕਿ ਤੂੰ ਕਦੀ ਵੀ ਨਿਮਾਜ ਪੜ੍ਹਨ ਵਾਸਤੇ ਪੰਜੇ ਵੇਲੇ ਮਸੀਤ ਨਹੀਂ ਆਉਂਦਾ, ਜਿਹੜੇ ਖੁਦਾ (ਪ੍ਰਭੂ)

ਦੀ ਬੰਦਗੀ ਨਹੀਂ ਕਰਦੇ, ਫਰੀਦ ਜੀ ਨੇ ਉਨ੍ਹਾਂ ਨੂੰ ਕੁੱਤਾ ਕਹਿ ਕੇ ਸੱਦਿਆ ਹੈ।

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥**

***ਪਦ ਅਰਥ***—ਉਜੂ ਸਾਜਿ=ਨਿਮਾਜ ਪੜ੍ਹਨ ਤੋਂ ਪਹਿਲਾਂ ਹਥ ਮੂੰਹ ਧੋ, ਸੁਬਹ=ਸੇਵਰ ਦੀ, ਗੁਜਾਰਿ=ਪੜ੍ਹ, ਨਿਵੈ=ਝੁਕੇ, ਕਪਿ=ਕੱਟ ਕੇ।

***ਅਰਥ***—ਹੇ ਫਰੀਦ, ਉਠ ਕੇ ਮੂੰਹ ਹੱਥ ਧੋ ਕੇ ਸਵੇਰ ਦੀ ਨਿਮਾਜ ਪੜ੍ਹ। ਜਿਹੜਾ ਸਿਰ ਆਪਣੇ ਖ਼ੁਦਾ ਅੱਗੇ ਬੰਦਗੀ ਕਰਦਿਆਂ ਝੁਕਦਾ ਨਹੀਂ, ਉਸ ਸਿਰ ਨੂੰ ਧੌਣ ਤੋਂ ਕੱਟ ਕੇ ਰਖਦੇ।

**ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥**
**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥**

***ਪਦ ਅਰਥ***—ਕੀਜੈ ਕਾਂਇ=ਕੀ ਕਰਨਾ ਹੈ, ਕੁੰਨੇ ਹਾਂਡੀ, ਜਲਾਈਐ=ਸਾੜੀਏ।

***ਅਰਥ***—ਜਿਹੜਾ ਸਿਰ ਸਾਂਈ (ਪ੍ਰਭੂ ਅੱਗੇ ਨਹੀਂ ਨਿਉਂਦਾ ਉਸ ਸਿਰ ਨੂੰ ਕੀ ਕਰਨਾ ਹੈ (ਉਸ ਦਾ ਕੋਈ ਲਾਭ ਨਹੀਂ)। ਉਸ ਨੂੰ ਹਾਂਡੀ ਥੱਲੇ ਬਾਲਣ ਦੀ ਥਾਂ ਸਾੜ ਦੇਣਾ ਚਾਹੀਦਾ ਹੈ।

**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥**

***ਪਦ ਅਰਥ***—ਤੈਡੇ=ਤੇਰੇ, ਜਣਿਓਹਿ=ਜਨਮ ਦਿੱਤਾ, ਲਦਿ ਗਏ=ਚਲੇ ਗਏ, ਪਤੀਣੋਹਿ=ਪਤੀਜਿਆ, (ਇਤਬਾਰ ਕੀਤਾ)।

***ਅਰਥ***—ਹੇ ਫਰੀਦ! ਉਹ ਤੇਰੇ ਮਾਪੇ (ਮਾਤਾ ਪਿਤਾ) ਕਿਥੇ ਹਨ ਜਿਨ੍ਹਾਂ ਨੇ ਤੈਨੂੰ ਜਨਮ ਦਿੱਤਾ ਸੀ? ਤੇਰੇ ਵੇਖਦਿਆਂ ਵੇਖਦਿਆਂ ਹੀ ਉਹ ਇਸ ਦੁਨੀਆਂ ਤੋਂ ਚਲੇ ਗਏ, ਤੂੰ ਉਨ੍ਹਾਂ ਨੂੰ ਰੋਕਣ ਵਾਸਤੇ ਕੁਝ ਨਾ ਕਰ ਸਕਿਆ, ਪਰ ਤੂੰ ਅਜੇ ਨਹੀਂ ਪਤੀਜਿਆ, ਤੈਨੂੰ ਹਾਲੇ ਵੀ ਇਤਬਾਰ ਨਹੀਂ ਆਇਆ ਕਿ ਉਹ ਚਲੇ ਗਏ ਤੇ ਤੂੰ ਵੀ ਏਥੋਂ ਚਲੇ ਜਾਣਾ ਹੈ (ਤੂੰ ਅਜੇ ਵੀ ਰੱਬ ਦੀ ਬੰਦਗੀ ਨਹੀਂ ਕਰਦਾ, ਬੇਅਰਥ ਸਮਾਂ ਲੰਘਾਈ ਜਾ ਰਿਹਾ ਹੈਂ)।

**ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥**
**ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥**

***ਪਦ ਅਰਥ***—ਮੈਦਾਨੁ=ਸਾਫ ਸੁਥਰਾ (ਪਧਰਾ), ਕਰਿ=ਬਣਾ, ਟੋਏ=ਟਿਬੇ, ਲਾਹਿ=ਵਿਥਾਂ ਵਖੇਵੇਂ (ਦੂਈ ਭਾਵ), ਮੂਲਿ ਨ=ਬਿਲਕੁਲ ਨਹੀਂ, ਦੋਜਕ ਸੰਦੀ=ਨਰਕਾਂ ਦੀ, ਭਾਹਿ=ਅੱਗ।

***ਅਰਥ***—ਹੇ ਫਰੀਦ, ਆਪਣੇ ਮਨ ਨੂੰ ਸਾਫ ਸੁਥਰਾ ਤੇ ਪਧਰਾ ਬਣਾ ਲੈ, ਭਾਵ—ਇਸ ਵਿਚੋਂ ਦੂਈ ਦਵੈਤ, ਹਉਮੈ ਆਦਿ ਸਭ ਬੁਰਾਈਆਂ ਨੂੰ ਕੱਢ ਦੇ।

ਜੇਕਰ ਤੂੰ ਇਸ ਤਰ੍ਹਾਂ ਦਾ ਹੋ ਜਾਵੇਂਗਾ ਤਾਂ ਤੇਰੇ ਅੱਗੇ ਨਰਕਾਂ ਦੀ ਅੱਗ ਬਿਲਕੁਲ ਨਹੀਂ ਆਏਗੀ (ਤੈਨੂੰ ਨਰਕਾਂ ਦੀ ਅੱਗ ਕੁਝ ਨਹੀਂ ਕਹੇਗੀ)।

(ਸਲੋਕ ਨੰਬਰ ੭੫ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਪੰਜਵੇਂ ਪਾਤਸ਼ਾਹ ਨੇ ਬਾਬਾ ਫਰੀਦ ਜੀ ਦੇ ਸਲੋਕ ਨੰ: ੭੪ ਦੇ ਸਪਸ਼ਟੀਕਰਨ ਲਈ ਕਿਹਾ ਹੈ ।)

## ਮਹਲਾ ੫ ॥

**ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥**
**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥**

***ਪਦ ਅਰਥ***—ਖਾਲਕੁ=ਖਲਕਤ (ਸ੍ਰਿਸ਼ਟੀ) ਨੂੰ ਪੈਦਾ ਕਰਨ ਵਾਲਾ, ਖਲਕ=ਸ੍ਰਿਸ਼ਟੀ ।

***ਅਰਥ***—ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਹੇ ਫਰੀਦ, ਖ਼ਾਲਕ ਖਲਕਤ ਵਿਚ, ਖਲਕਤ ਪ੍ਰਮਾਤਮਾ ਵਿਚ ਵਸ ਰਹੀ ਹੈ ।

ਸੋ ਕਿਸੇ ਨੂੰ ਮੰਦਾ ਨਹੀਂ ਕਿਹਾ ਜਾ ਸਕਦਾ ਕਿਉਂਕਿ ਉਸ ਤੋਂ ਬਿਨਾਂ ਹੋਰ ਕੋਈ ਨਹੀਂ ਹੈ ਤੇ ਉਹ ਸਾਰਿਆਂ ਵਿਚ ਸਮਾਇਆ ਹੋਇਆ ਹੈ ।

**ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥**
**ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥੭੬॥**

***ਪਦ ਅਰਥ***—ਜਿ ਦਿਹਿ=ਜਿਸ ਦਿਨ, ਨਾਲਾ=ਨਾੜੂ, ਕਪਿਆ=ਕਟਿਆ, ਗਲੁ=ਗਲਾ, ਚੁਖ=ਰਤਾ ਕੁ, ਪਵਨਿ ਨ=ਪੈਂਦੇ, ਮਾਮਲੇ=ਝਮੇਲੇ, ਇਤੀ=ਇਤਨੇ ।

***ਅਰਥ***—ਹੇ ਫਰੀਦ, ਜਿਸ ਦਿਨ (ਦਾਈ ਨੇ) ਮੇਰਾ ਨਾੜੂ ਕਟਿਆ ਸੀ ਜੇਕਰ ਉਹ ਉਸ ਵਕਤ ਮੇਰਾ ਗਲਾ ਵੀ ਘੁਟ ਦੇਂਦੀ ਤਾਂ ਕਿਡਾ ਠੀਕ ਸੀ ।

ਜੇਕਰ ਇਸ ਤਰ੍ਹਾਂ ਕਰ ਦਿੱਤਾ ਹੁੰਦਾ ਤਾਂ ਮੇਰੇ 'ਤੇ ਏਨੇ ਝਮੇਲੇ ਨਾ ਪੈਂਦੇ ਤੇ ਨਾ ਹੀ ਏਨੇ ਦੁੱਖ ਸਹਾਰਦਾ।

**ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥**
**ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥**

***ਪਦ ਅਰਥ***—ਚਬਣ=ਦੰਦ, ਚਲਣ=ਪੈਰ, ਰਤੰਨ=ਅੱਖਾਂ, ਸੁਣੀਅਰ=ਕੰਨ, ਬਹਿ ਗਏ=ਰਹਿ ਗਏ, ਹੇੜੇ=ਸਰੀਰ ਨੇ, ਮੁਤੀ=ਮਾਰੀ, ਧਾਹ=ਉਚੀ ਰੋਣਾ ।

***ਅਰਥ***—ਇਸ ਸਲੋਕ ਵਿਚ ਫਰੀਦ ਜੀ ਦੱਸਦੇ ਹਨ, ਸਰੀਰ ਦੇ ਅੰਗ, ਦੰਦ, ਪੈਰ, ਅੱਖਾਂ ਤੇ ਕੰਨ ਸਾਰੇ ਹੀ ਕਮਜ਼ੋਰ ਹੋ ਗਏ ਹਨ, ਪੈਰ ਤੁਰਨ ਫਿਰਨ ਤੋਂ, ਦੰਦ ਖਾਣ ਤੋਂ, ਅੱਖਾਂ ਵੇਖਣ ਤੋਂ ਅਤੇ ਕੰਨ ਸੁਣਨ ਤੋਂ ਰਹਿ ਗਏ ਹਨ ।

ਇਹ ਵੇਖ ਕੇ ਸਰੀਰ ਨੇ (ਜਿਸ ਦੇ ਇਹ ਸਾਥੀ ਸਨ), ਉੱਚੀ ਉੱਚੀ ਧਾਹਾਂ ਮਾਰੀਆਂ ਕਿ ਮੇਰੇ ਆਪਣੇ ਮਿੱਤਰ ਹੀ ਮੈਨੂੰ ਛੱਡ ਗਏ ਹਨ ।

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥**

**ਪਦ ਅਰਥ**—ਮਨਿ=ਮਨ ਵਿਚ, ਨ ਹਢਾਇ=ਨਾ ਆਉਣ ਦੇ, ਦੇਹੀ=ਸਰੀਰ।

**ਅਰਥ**—ਹੇ ਫਰੀਦ, ਬੁਰੇ ਪੁਰਸ਼ ਦਾ ਵੀ ਤੂੰ ਭਲਾ ਕਰ ਤੇ ਉਸ ਬੁਰੇ ਦੀ ਗੱਲ ਦਾ ਮਨ ਵਿਚ ਗੁੱਸਾ ਨਾ ਆਉਣ ਦੇ।

ਇਸ ਤਰ੍ਹਾਂ ਕਰਨ ਨਾਲ ਸਰੀਰ ਨੂੰ ਕੋਈ ਰੋਗ ਨਹੀਂ ਲਗਦਾ ਨਹੀਂ ਤੇ ਪੱਲੇ (ਹਿਰਦੇ) ਵਿਚ ਸਭ ਚੰਗਿਆਈਆਂ ਦਾ ਫਲ ਪੈ ਜਾਂਦਾ ਹੈ।

**ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥**
**ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥**

**ਪਦ ਅਰਥ**—ਪੰਖ=ਜਿੰਦ, ਦੁਨੀ=ਦੁਨੀਆਂ, ਸੁਹਾਵਾ=ਸੁਹਣਾ, ਨਉਬਤਿ=ਨਗਾਰਾ, ਸੁਬਹ ਸਿਉ=ਸਵੇਰ ਹੋਣ 'ਤੇ, ਸਾਜੁ=ਤਿਆਰੀ।

**ਅਰਥ**—ਹੇ ਫਰੀਦ, (ਜਿੰਦ ਪੰਛੀ) ਪ੍ਰਾਹੁਣੀ ਤੇ ਇਹ ਜਗਤ ਸੁਹਣਾ ਬਾਗ ਹੈ।

(ਉਮਰ ਰੂਪ ਰਾਤ ਮੁਕਣ ਤੇ ਮੌਤ ਦਾ) ਧੌਂਸਾ ਸਵੇਰ ਹੋਣ 'ਤੇ ਵਜਿਆ ਹੈ ਤੇ (ਹੇ ਜਿੰਦ) ਤੂੰ ਤੁਰਨ ਦੀ ਤਿਆਰੀ ਕਰ।

**ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥**
**ਜਿੰਨ੍ਾ ਨੈਣ ਨੀਂਦ੍ਰਾਵਲੇ ਤਿੰਨ੍ਾ ਮਿਲਣੁ ਕੁਆਉ ॥੮੦॥**

**ਪਦ ਅਰਥ**—ਕਥੂਰੀ=ਕਸਤੂਰੀ, ਭਾਉ=ਹਿੱਸਾ, ਨੀਦ੍ਰਾਵਲੇ=ਉਨੀਂਦਰੇ।

**ਅਰਥ**—ਹੇ ਫਰੀਦ, ਰਾਤ ਵੇਲੇ ਨਾਮ ਰੂਪੀ ਕਸਤੂਰੀ ਜਾਂਦੀ ਹੈ ਅਤੇ ਜਿਹੜੇ ਘੂਕ ਸੁਤੇ ਹੋਏ ਹਨ ਉਨ੍ਹਾਂ ਨੂੰ ਉਸ ਦਾ ਹਿਸਾ ਨਹੀਂ ਮਿਲਦਾ।

ਜਿਨ੍ਹਾਂ ਦੀਆਂ ਅੱਖਾਂ ਉਨੀਂਦਰੀਆਂ ਹਨ (ਜੋ ਜਾਗਦੇ ਸਿਮਰਨ ਕਰਦੇ ਹਨ), ਉਨ੍ਹਾਂ ਨੂੰ ਇਹ ਹਿੱਸਾ ਪ੍ਰਾਪਤ ਹੋ ਜਾਂਦਾ ਹੈ।

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥**
**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥**

**ਪਦ ਅਰਥ**—ਮੁਝ ਕੂ=ਮੈਨੂੰ, ਸਬਾਇਐ ਜਗਿ=ਸਾਰੇ ਜਗਤ ਵਿਚ, ਊਚੇ ਚੜਿ ਕੈ=ਉਚੀ ਦ੍ਰਿਸ਼ਟੀ ਨਾਲ, ਘਰਿ ਘਰਿ=ਹਰੇਕ ਘਰ ਵਿਚ, ਅਗ=ਦੁੱਖ।

**ਅਰਥ**—ਫਰੀਦ ਜੀ ਕਹਿੰਦੇ ਹਨ ਕਿ ਮੈਂ ਸਮਝਿਆ ਸੀ ਕਿ ਸਿਰਫ ਮੈਂ ਹੀ ਦੁਖੀ ਹਾਂ ਪਰ ਇਹ ਦੁਖੱ ਤੇ ਸਾਰੇ ਸੰਸਾਰ ਵਿਚ ਹੈ।

ਜਦ ਮੈਂ ਕੁਝ ਉੱਚਾ ਹੋ ਕੇ (ਦੂਰ ਦ੍ਰਿਸ਼ਟੀ ਨਾਲ ਵੇਖਿਆ ਤਾਂ ਹਰ ਘਰ ਵਿਚ ਏਸੇ ਦੁੱਖਾਂ ਦੀ ਅੱਗ ਨਾਲ ਹਰ ਕੋਈ ਦੁਖੀ ਹੈ)।

ਸ੍ਰੀ ਗੁਰੂ ਅਰਜਨ ਦੇਵ ਜੀ ਪੰਜਵੇਂ ਪਾਤਸ਼ਾਹ ਦੇ ਸਲੋਕ ਨੰਬਰ ੮੨ ਤੇ ੮੩ ਬਾਬਾ ਫਰੀਦ ਜੀ ਦੇ

ਉਪਰਲੇ ਸਲੋਕ ਬਾਰੇ ਦੱਸਦੇ ਹਨ ।

**ਮਹਲਾ ੫ ॥**

**ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥**
**ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੮੨॥**

***ਪਦ ਅਰਥ***—ਰੰਗਾਵਲੀ=ਰੰਗ ਰਗੀਲੀ, ਮੰਝਿ=ਵਿਚ, ਵਿਸੂਲਾ=ਦੁੱਖ ਵਾਲਾ, ਨਿਵਾਜਿਆ=ਵੱਡਿਆਇਆ ਹੈ, ਅੰਚ=ਅਗਨੀ ਦੁੱਖਾਂ ਦੀ ।

***ਅਰਥ***—ਹੇ ਫਰੀਦ, (ਇਹ ਜਗਤ ਦੁੱਖ ਦਾ ਘਰ ਨਹੀਂ) ਇਹ ਜਗਤ ਭੂਮੀ ਰੰਗਾਂ ਭਰੀ ਸੁਹਾਵਣੀ ਹੈ ਨਾਲ ਹੀ ਇਸ ਵਿਚ ਵਿਹੁ ਭਰੇ ਬੂਟੇ ਵੀ ਹਨ ।

ਪਰ ਜਿਨ੍ਹਾਂ ਨੇ ਸਤਗੁਰੂ (ਅੱਲ੍ਹਾ) ਨੂੰ ਨਿਵਾਜਿਆ ਹੈ । ਉਨ੍ਹਾਂ ਨੂੰ ਅੱਗ ਦਾ ਸੇਕ ਨਹੀਂ ਪਹੁੰਚਦਾ।

**ਮਹਲਾ ੫ ॥**

**ਫਰੀਦਾ ਉਮਰ ਸੁਹਾਵੜੀ ਸੰਗਿ ਸਵੰਨੜੀ ਦੇਹ ॥**
**ਵਿਰਲੇ ਕੇਈ ਪਾਈਅਨਿ ਜਿੰਨ੍ਹਾ ਪਿਆਰੇ ਨੇਹ ॥੮੩॥**

***ਪਦ ਅਰਥ***—ਸਵੰਨੜੀ=ਸੁੰਦਰ, ਨੇਹ=ਪਿਆਰ ।

***ਅਰਥ***—ਪੰਜਵੇਂ ਸਤਿਗੁਰੂ ਜੀ ਫਰਮਾਉਂਦੇ ਹਨ, ਹੇ ਫਰੀਦ, ਜਵਾਨੀ ਦੀ ਉਮਰ ਹੋਵੇ ਅਤੇ ਦੇਹੀ ਵੀ ਸੁਹਣੀ ਹੋਵੇ । ਫਿਰ ਵਿਰਲੇ ਹੀ ਲੱਭਦੇ ਹਨ ਜਿਨ੍ਹਾਂ ਦਾ ਰੱਬ ਨਾਲ ਪਿਆਰ ਹੁੰਦਾ ਹੈ ।

**ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥**
**ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥੮੪॥**

***ਪਦ ਅਰਥ***—ਕੰਧੀ=ਕੰਢਾ, ਵਹਣ=ਦਰਿਆ ਦੇ ਵਹਿਣ, ਤਉ=ਤੂੰ, ਤਿਦਾਊ=ਉਧਰ, ਗੰਊ ਕਰੇ=ਰੁਖ ਕਰਦਾ ਹੈ ।

***ਅਰਥ***—ਹੇ ਦਰਿਆ ਦੇ ਵਹਿਣ, ਤੂੰ ਢਾਹ ਲਾ ਕੇ ਕੰਢੇ ਨਾ ਢਾਹ (ਇਸ ਕਰਮ ਲਈ) ਤੂੰ ਵੀ ਦੇਣਦਾਰ ਹੈਂ।

(ਪਰ ਵਹਿਣ ਦਾ ਕੀ ਦੋਸ਼ ਹੈ) ਜਿੱਧਰ ਰੱਬ ਦੀ ਰਜਾ ਹੁੰਦੀ ਹੈ ਵਹਿਣ ਤਾਂ ਓਧਰ ਹੀ ਰੁਖ ਕਰਦਾ ਹੈ। ਪਰ ਇਹ ਵੀ ਨਹੀਂ ਪਤਾ ਕਿ ਰਬ ਇਸ ਵਹਿਣ ਨੂੰ ਕਿਸੇ ਹੋਰ ਪਾਸੇ ਤੋਰ ਦੇਵੇ ।

**ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥**
**ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥੮੫॥**

***ਪਦ ਅਰਥ***—ਡੁਖਾ ਸੇਤੀ=ਦੁੱਖਾਂ ਨਾਲ, ਦਿਹੁ=ਦਿਨ, ਸੂਲਾਂ ਸੇਤੀ=ਚੋਭਾਂ ਨਾਲ, ਪਾਤਣੀ=ਮਲਾਹ,

ਬੇੜਾ=ਜ਼ਿੰਦਗੀ ਰੂਪੀ ਬੇੜਾ, ਕਪਰ=ਲਹਿਰਾਂ।

**ਅਰਥ**—ਹੇ ਫਰੀਦ ! ਦਿਨ ਦੁੱਖਾਂ ਵਿਚ ਬੀਤਦਾ ਹੈ ਤੇ ਰਾਤ ਸੂਲਾਂ ਭਰੇ ਫਿਕਰ ਵਿਚ ਲੰਘਦੀ ਹੈ।

(ਸੰਸਾਰ ਸਾਗਰ ਦੇ) ਕੰਢੇ ਖੜਾ ਮਲਾਹ (ਗੁਰੂ) ਪੁਕਾਰ ਪੁਕਾਰ ਕੇ ਕਹਿੰਦਾ ਹੈ (ਕਿ ਹੇ ਮਨੁਖ ਤੇਰਾ) ਜ਼ਿੰਦਗੀ ਬੇੜਾ ਲਹਿਰਾਂ ਦੇ ਮੂੰਹ ਵਿਚ ਹੈ (ਤੂੰ ਬੰਦਗੀ ਕਰ)।

**ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥**
**ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥੮੬॥**

***ਪਦ ਅਰਥ***—ਲੰਮੀ ਨਦੀ=ਜ਼ਿੰਦਗੀ ਰੂਪ ਨਦੀ, ਕੰਧੀ=ਕਿਨਾਰੇ, ਕੇਰੈ ਹੇਤਿ=ਡੇਗਣ ਖਾਤਰ, ਕਪਰੁ=ਲਹਿਰਾਂ, ਸੁਚੇਤਿ=ਹੁਸ਼ਿਆਰ।

**ਅਰਥ**—ਉਮਰ ਦੀ ਨਦੀ ਚੁਪ ਚੁਪੀਤੀ ਸਰੀਰ ਰੂਪੀ ਕੰਢੇ ਹੇ ਡੇਗਣ ਵਾਸਤੇ ਵਗ ਰਹੀ ਹੈ। ਪਰ ਬੇੜੇ ਦਾ ਘੁੰਮਣ ਘੇਰੀ ਕੀ ਵਿਗਾੜ ਸਕਦੀ ਹੈ ਜੇਕਰ ਉਸ ਬੇੜੇ ਦਾ ਸਲਾਹ ਹੁਸ਼ਿਆਰ ਰਹੇ।

**ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ ॥**
**ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ ॥੮੭॥**

***ਪਦ ਅਰਥ***—ਗਲੀ=ਗੱਲਾਂ ਨਾਲ, ਢੂੰਢੇਦੀ=ਲੱਭਣ 'ਤੇ, ਲਹਾਂ=ਲਭਦਾ, ਮਾਂਲੀਹ=ਗੋਹੇ ਦੀ ਮਲੀਹ, ਕਾਰਣਿ=ਲਈ, ਮਾ=ਮੈਂ, ਪਿਰੀ=ਪਿਆਰੇ।

**ਅਰਥ**—ਹੇ ਫਰੀਦ ! ਇਸ ਜਗਤ ਵਿਚ ਝੂਠੇ ਦੋਸਤ (ਮਤਲਬੀ ਮਿੱਤਰ) ਗੱਲਾਂ ਕਰਨ ਵਾਲੇ ਤੇ ਵੀਹ ਮਿਲ ਜਾਂਦੇ ਹਨ, ਪਰ ਅਸਲ ਸਜਣ ਲੱਭਿਆਂ ਇਕ ਵੀ ਨਹੀਂ ਮਿਲਦਾ।

ਮੈਂ ਉਨ੍ਹਾਂ ਆਪਣੇ ਪਿਆਰੇ (ਦਿਲ ਦੀ ਪੀੜ ਜਾਣਨ ਵਾਲੇ) ਅਸਲੀ ਸਜਣਾਂ ਨੂੰ ਮਿਲਣ ਵਾਸਤੇ ਗੋਹੇ ਵਾਂਗ ਵਿਚੇ ਵਿਚ ਧੁਖ ਰਿਹਾ ਹਾਂ।

**ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥**
**ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥੮੮॥**

***ਪਦ ਅਰਥ***—ਭਉਕਣਾ=ਭਉਂਕਾ, ਨਿਤ ਨਿਤ=ਰੋਜ਼ ਰੋਜ਼, ਕਉਣੁ=ਕਿਹੜਾ, ਕਿਤੀ=ਕਿਤਨੀ ਵੀ, ਬੁਜੇ=ਰੋਕਾਂ, ਪਉਣੁ=ਖਾਹਿਸ਼।

**ਅਰਥ**—ਫਰੀਦ ਜੀ ਕਹਿੰਦੇ ਹਨ, ਇਹ ਸਰੀਰ ਤੇ ਭਉਂਕਾ ਹੈ (ਮੰਗਾਂ ਮੰਗਦਾ ਰਹਿੰਦਾ ਹੈ) ਤੇ ਇਸ ਖਾਤਰ ਰੋਜ਼ ਰੋਜ਼ ਕੌਣ ਦੁਖੀ ਹੋਵੇ।

ਮੈਂ ਆਪਣੇ ਕੰਨਾਂ ਦੀਆਂ ਮੋਰੀਆਂ ਵਿਚ ਕੱਪੜੇ ਦੀ ਰੋਕਾਂ ਦੇ ਕੇ ਰਖਾਂਗਾ, ਭਾਵੇਂ ਕਿਡੀ ਵੀ ਤੇਜ਼ ਹਵਾ ਚਲਦੀ ਰਹੇ। ਮੈਂ ਆਪਣੇ ਭਉਂਕੇ ਮਨ ਦੀ ਇਕ ਵੀ ਆਵਾਜ਼ ਨਹੀਂ ਸੁਣਾਂਗਾ, ਇਹ ਕਿਤਨਾ ਰੌਲਾ ਪਾਉਂਦਾ ਰਹੇ।

**ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ ॥**
**ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ ॥੮੯॥**

**ਪਦ ਅਰਥ**—ਰੱਬ ਖਜੂਰੀ-ਰੱਬ ਦੀਆਂ ਖਜੂਰਾਂ, ਨਈ-ਨਦੀ, ਵਹੰਨ੍ਹਿ-ਵਗਦੀਆਂ ਹਨ, ਵੰਞੈ=ਗੁਜ਼ਰਦਾ, ਡੀਹੜਾ-ਦਿਨ, ਪਵੰਨਿ-ਪੈ ਰਹੇ ਹਨ।

**ਅਰਥ**—ਹੇ ਫਰੀਦ, ਰੱਬ ਦੀਆਂ (ਮਿਲਾਪ ਵਾਸਤੇ) ਖਜੂਰਾਂ ਪੱਕੀਆਂ ਹਨ ਤੇ ਸ਼ਹਿਦ ਦੀਆਂ ਨਦੀਆਂ ਵਗ ਰਹੀਆਂ ਹਨ, ਭਾਵ— ਇਹਨਾਂ ਬਹਿਸ਼ਤੀ ਵਸਤਾਂ ਦੀ ਪ੍ਰਾਪਤੀ ਦਾ ਸਿਰਫ ਇਹੋ ਹੀ ਵੇਲਾ ਹੈ।

ਪਰ ਜਿਹੜਾ ਜਿਹੜਾ ਵੀ ਤੇਰਾ ਦਿਨ ਇਕ ਇਕ ਕਰਕੇ ਗੁਜ਼ਰਦਾ ਜਾਂਦਾ ਹੈ ਉਸ ਨਾਲ ਉਮਰ ਨੂੰ ਹੱਥ ਪੈ ਰਹੇ ਹਨ (ਘਟ ਰਹੀ ਹੈ)। ਅਰਥਾਤ—ਉਮਰ ਲੰਘ ਰਹੀ ਹੈ, ਹੇ ਜੀਵ ਤੂੰ ਰੱਬੀ ਖਜੂਰਾਂ ਤੇ ਸ਼ਹਿਦ ਦਾ ਰਸ ਮਾਨਣ ਲਈ ਆਪਣਾ ਵਕਤ ਸੰਭਾਲ।

**ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥**
**ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥**

**ਪਦ ਅਰਥ**—ਪਿੰਜਰੁ-ਹਡੀਆਂ ਦਾ ਢਾਂਚਾ, ਥੀਆ-ਹੋ ਗਿਆ, ਖੂੰਡਹਿ=ਠੂੰਗ ਰਹੇ ਹਨ, ਕਾਗ=ਕਾਂ, ਬਾਹੁੜਿਓ-ਮਿਲਿਆ, ਭਾਗ-ਨਸੀਬ।

**ਅਰਥ**—ਹੇ ਫਰੀਦ, ਭਗਤੀ ਸਾਧਨ ਸਦਕਾ ਸਰੀਰ ਸੁਕ ਕੇ ਪਿੰਜਰ ਹੋ ਗਿਆ ਹੈ ਤੇ ਸੁਕੀਆਂ ਤਲੀਆਂ ਵਿਚ ਕਾਂ ਠੂੰਗੇ ਮਾਰ ਰਹੇ ਹਨ।

ਪਰ ਅਜੇ ਵੀ ਰੱਬ ਨੇ ਮਿਹਰ ਨਹੀਂ ਕੀਤੀ ਤੇ ਦਰਸ਼ਨ ਦੇਣ ਲਈ ਬਹੁੜਿਆ ਨਹੀਂ, ਵੇਖੋ ਬੰਦੇ ਦੀ ਕਿਸਮਤ ਕਿਹੋ ਜਿਹੀ ਹੈ।

**ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥**
**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥**

**ਪਦ ਅਰਥ**—ਕਰੰਗ-ਪਿੰਜਰ, ਢੰਢੋਲਿਆ-ਫੋਲ ਮਾਰਿਆ, ਸਗਲਾ=ਸਾਰਾ, ਖਾਇਆ=ਖਾ ਲਿਆ, ਦੁਇ-ਦੋਵੇਂ, ਨੈਨਾ-ਅੱਖਾਂ, ਮਤਿ=ਨਾ।

**ਅਰਥ**—ਕਾਵਾਂ ਨੇ ਸਾਰਾ ਪਿੰਜਰ ਫੋਲ ਮਾਰਿਆ ਹੈ ਤੇ ਸਾਰਾ ਮਾਸ ਖਾ ਲਿਆ ਹੈ। ਫਰੀਦ ਜੀ ਕਾਂ ਨੂੰ ਆਖਦੇ ਹਨ ਹੇ ਕਾਵੋਂ, ਮੇਰੇ ਇਹਨਾਂ ਦੋ ਨੈਣਾਂ ਨੂੰ ਨਾ ਛੇੜਿਓ (ਕਿਉਂਕਿ) ਇਨ੍ਹਾਂ ਨਾਲ ਮੈਨੂੰ ਆਪਣਾ ਪਿਰ (ਖੁਦਾ) ਦੇਖਣ ਦੀ ਆਸ ਹੈ।

**ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥**
**ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨॥**

**ਪਦ ਅਰਥ**—ਚੂੰਡਿ-ਠੂੰਗ, ਪਿੰਜਰਾ-ਸੁੱਕਾ ਹੋਇਆ ਸਰੀਰ, ਬਸੈ=ਵਸਦਾ, ਉਡਰਿ=ਉੱਡ ਜਾਹ, ਤਿਦੂ-ਤਿਸ ਦਾ।

**ਅਰਥ**—ਹੇ ਕਾਲੇ ਕਾਂ। ਮੇਰਾ ਸੁੱਕਾ ਹੋਇਆ ਸਰੀਰ ਨਾ ਠੂੰਗ ਜੇ ਤੂੰ ਏਥੇ ਵਸਦਾ ਹੈਂ ਤਾਂ ਹੁਣ ਉੱਡ ਜਾਹ। ਕਿਉਂਕਿ ਜਿਸ ਸਰੀਰ ਵਿਚ ਮੇਰਾ ਮਾਲਿਕ (ਖੁਦਾ) ਵਸਦਾ ਹੈ, ਤੂੰ ਉਸ ਦਾ ਮਾਸ ਨਾ ਖਾ।

**ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥**
**ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥੯੩॥**

***ਪਦ ਅਰਥ***—ਗੋਰ=ਕਬਰ, ਸਡੁ ਕਰੇ=ਆਵਾਜ ਦੇ ਰਹੀ ਹੈ, ਨਿਘਰਿਆ=ਬੇਘਰੇ, ਸਰਪਰ=ਅੰਤ ਹੈ, ਮੈਥੈ=ਮੇਰੇ ਕੋਲ, ਨਾ ਡਰਿਆਹੁ=ਡਰ ਨਾ।

***ਅਰਥ***—ਹੇ ਫਰੀਦ, ਵਿਚਾਰੀ ਕਬਰ ਆਵਾਜ਼ ਦੇ ਰਹੀ ਹੈ ਕਿ ਹੇ ਬੇ-ਘਰੇ ਮਨੁਖ ਆਪਣੇ ਅਸਲੀ ਘਰ (ਕਬਰ) ਵਿਚ ਆ ਜਾ। ਆਖਰ ਨੂੰ ਤੂੰ ਏਥੇ ਹੀ ਆਉਣਾ ਹੈ ਤੇ ਫਿਰ ਮਰਨ ਤੋਂ ਕਿਉਂ ਡਰਦਾ ਹੈਂ।

**ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ॥**
**ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥੯੪॥**

***ਪਦ ਅਰਥ***—ਏਨੀ ਲੋਇਣੀ=ਇਨ੍ਹਾਂ ਅੱਖਾਂ ਨਾਲ, ਦੇਖਦਿਆ=ਵੇਂਹਦਿਆਂ ਹੀ।

***ਅਰਥ***—ਇਨ੍ਹਾਂ ਅੱਖਾਂ ਦੇ ਦੇਖਦਿਆਂ ਦੇਖਦਿਆਂ ਕਿੰਨੀ ਲੁਕਾਈ (ਦੁਨੀਆਂ) ਏਥੋਂ ਚਲੀ ਗਈ (ਮਰ ਗਈ) ਹੈ।

ਹੇ ਫਰੀਦ ! ਲੋਕਾਂ ਨੂੰ ਆਪੋ ਆਪਣੀ (ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਦੀ) ਪਈ ਹੈ ਤੇ ਮੈਨੂੰ ਆਪਣਾ ਫਿਕਰ ਖਾਈ ਜਾ ਰਿਹਾ ਹੈ।

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥**

***ਪਦ ਅਰਥ***—ਆਪੁ=ਆਪੇ ਨੂੰ, ਸਵਾਰਹਿ=ਸੁਆਰ ਲੈ, ਮੈ=ਰੱਬ।

***ਅਰਥ***—ਜੇਕਰ ਤੂੰ ਆਪਾ ਸਵਾਰ ਲਵੇਂ ਤਾਂ ਮੈਨੂੰ ਰੱਬ ਮਿਲ ਪਵੇ ਤੇ ਮੈਨੂੰ ਮਿਲਣ ਨਾਲ ਤੈਨੂੰ ਸੁਖ ਪ੍ਰਾਪਤ ਹੋਵੇਗਾ। ਹੇ ਫਰੀਦ, ਜੇ ਤੂੰ ਮੇਰਾ ਹੋ ਕੇ ਰਹੇਂਗਾ ਤਾਂ ਸਾਰਾ ਜਗ ਹੀ ਤੇਰਾ ਹੋ ਕੇ ਰਹੇਗਾ।

**ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥**
**ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੬॥**

***ਪਦ ਅਰਥ***—ਕੰਧੀ=ਕਿਨਾਰੇ, ਕਿਚਰਕੁ=ਕਿੰਨੀ ਕੁ ਦੇਰ ਤਕ, ਧੀਰ=ਧੀਰਜ।

***ਅਰਥ***=ਦਰਿਆ ਦੇ ਕੰਢੇ ਉਤੇ ਖੜਾ ਰੁਖ (ਬੂਟਾ) ਕਿੰਨਾ ਕੁ ਚਿਰ ਧੀਰਜ ਕਰੇਗਾ। ਫਰੀਦ ਜੀ ਕਹਿੰਦੇ ਹਨ, ਕੱਚੇ ਘੜੇ ਵਿਚ ਕਿੰਨਾ ਕੁ ਚਿਰ ਪਾਣੀ ਰਖਿਆ ਜਾ ਸਕਦਾ ਹੈ।

ਅਰਥਾਤ—ਇਸ ਤਰ੍ਹਾਂ ਹੀ ਮਨੁਖ ਮੌਤ ਨਦੀ ਦੇ ਕੰਢੇ 'ਤੇ ਖੜਾ ਕਿੰਨਾ ਕੁ ਚਿਰ ਜੀਵਨ ਦੀ ਆਸ ਰਖ ਸਕਦਾ ਹੈ।

**ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥**
**ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥**
**ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ ॥੯੭॥**

**ਪਦ ਅਰਥ**—ਨਿਸਖਣ=ਸਖਣੇ, ਤਲਿ=ਧਰਤੀ ਵਿਚ, ਗੋਰਾਂ=ਕਬਰਾਂ।

**ਅਰਥ**—ਹੇ ਫਰੀਦ! (ਮੌਤ ਦਾ ਬੁਲਾਵਾ ਆਉਣ 'ਤੇ) ਮਹਿਲ ਮਾੜੀਆਂ ਸਭ ਸਖਣੇ ਹੀ ਰਹਿ ਗਏ ਤੇ ਧਰਤੀ 'ਤੇ ਵਾਸ ਕਰਨਾ ਪੈ ਗਿਆ।

ਨਿਮਾਣੀਆਂ ਰੂਹਾਂ ਨੂੰ ਕਬਰਾਂ ਮਲ ਕੇ ਬਹਿਣਗੀਆਂ। ਸ਼ੇਖ ਫਰੀਦ ਜੀ ਕਹਿੰਦੇ ਹਨ, ਹੇ ਭਾਈ ਰੱਬ ਦੀ ਬੰਦਗੀ ਕਰੋ ਕਿਉਂਕਿ (ਮਹਲਾਂ 'ਚੋਂ) ਹਰ ਇਕ ਨੂੰ ਅੱਜ ਭਲਕੇ ਕੂਚ ਕਰਨਾ ਪਵੇਗਾ।

**ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥**
**ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥**
**ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥**
**ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥੯੮॥**

**ਪਦ ਅਰਥ**—ਏਵੈ=ਇਸ ਤਰ੍ਹਾਂ, ਹੂਲ=ਰੌਲਾ, ਕਾਹਾਹਾ=ਹਾ ਹਾ ਕਾਰ।

**ਅਰਥ**—ਹੇ ਫਰੀਦ! ਮੌਤ ਦਾ ਨਦੀ ਦਾ ਕੰਢਾ ਇਸ ਤਰ੍ਹਾਂ ਹੀ ਦਿਸ ਰਿਹਾ ਹੈ ਜਿਵੇਂ ਦਰਿਆ ਦਾ ਕੰਢਾ ਢਾਹ ਲਗਣ ਤੇ ਢਹਿੰਦਾ ਹੋਇਆ ਦਿਸਦਾ ਹੈ। ਅੱਗੇ ਤਪੇ ਹੋਏ ਨਰਕ ਸੁਣੀਦੇ ਹਨ ਜਿਥੇ ਨਰਕ ਵਿਚ (ਪਾਪੀ ਜੀਵਾਂ ਦੇ) ਰੌਲੇ ਨਾਲ ਹਾ ਹਾ ਕਾਰ ਮਚੀ ਹੋਈ ਹੈ।

ਕਈਆਂ ਨੂੰ ਇਸ ਗੱਲ ਦੀ ਸਾਰੀ ਸਮਝ ਆ ਗਈ ਹੈ (ਏਥੇ ਨੇਕ ਬਣ ਕੇ ਰਹਿਣ ਦੀ) ਅਤੇ ਕਈ ਬੇਪਰਵਾਹ ਹੋ ਕੇ ਫਿਰ ਰਹੇ ਹਨ।

ਜਿਹੜੇ ਕੰਮ ਕਿਸੇ ਨੇ ਇਸ ਦੁਨੀਆਂ ਵਿਚ ਕੀਤੇ ਹਨ ਅੰਤ ਨੂੰ ਉਹੀ ਦਰਗਾਹ ਵਿਚ ਜਾ ਕੇ ਉਸ ਦੀ ਜ਼ਿੰਦਗੀ ਦੇ ਗਵਾਹ ਬਣਦੇ ਹਨ।

**ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥**
**ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥**
**ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥**
**ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥੯੯॥**

**ਪਦ ਅਰਥ**—ਕੰਨੈ=ਕੰਢੇ, ਕੇਲ=ਖੇਲ (ਕਲੋਲ), ਬਗੁਲਾ=ਬਗਲਾ, ਅਚਿੰਤੇ=ਅਚਨਚੇਤ, ਚੇਤੇ ਸਨਿ ਯਾਦਾਂ ਵਿਚ ਸਨ, ਗਾਲੀ=ਗੱਲਾਂ।

**ਅਰਥ**—ਹੇ ਫਰੀਦ, ਦਰਿਆ ਦੇ ਕੰਢੇ 'ਤੇ ਬੈਠਾ ਬਗਲਾ (ਜੀਵ) ਆਪਣੇ ਆਪਨੂੰ ਹੰਸ ਜਾਣ ਕੇ ਹੰਸਾਂ ਵਾਂਗ ਕਲੋਲ ਕਰ ਰਿਹਾ ਹੈ।

ਕਲੋਲ ਕਰ ਰਹੇ ਉਸ ਬਗਲੇ ਨੂੰ ਅਚਨਚੇਤ ਬਾਜ (ਮੌਤ ਦੇ ਦੂਤ) ਆ ਪੈਂਦੇ ਹਨ।

ਜਦੋਂ ਇਹ ਬਾਜ ਆ ਕੇ ਪੈਂਦੇ ਹਨ ਤਾਂ ਸਾਰੇ ਹੀ ਕਲੋਲ ਭੁੱਲ ਜਾਂਦੇ ਨੇ। ਜੋ ਗੱਲਾਂ ਮਨ ਵਿਚ ਚੇਤੇ ਵੀ ਨਹੀਂ ਸਨ। ਉਹ ਰੱਬ ਨੇ ਕਰ ਵਿਖਾਈਆਂ। ਇਸ ਜੀਵ ਨੂੰ ਬਗਲਾ ਕਿਹਾ ਗਿਆ ਹੈ ਤੇ ਮੌਤ ਨੂੰ ਬਾਜ ਜੋ ਹੱਸਦੇ ਖੇਡਦੇ ਜੀਵ ਨੂੰ ਅਚਾਨਕ ਹੀ ਝਪਟ ਕੇ ਲੈ ਜਾਂਦਾ ਹੈ।

**ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥**
**ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ ॥**
**ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥**
**ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ ॥**
**ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ ॥**
**ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥**

***ਪਦ ਅਰਥ***—ਦੇਹੁਰੀ=ਦੇਹੀ (ਸਰੀਰ), ਵਤਿ=ਮੁੜ ਕੇ, ਅਸੂਣੀ=ਆਸ, ਮਲਕਲ ਮਉਤ=ਮੌਤ ਫਰਿਸ਼ਤਾ, ਕੰਨ=ਮੋਢੇ 'ਤੇ।

***ਅਰਥ***—ਮਨੁਖ ਦੀ ਸਾਢੇ ਤਿੰਨਾਂ ਮਣਾਂ ਦੀ ਦੇਹ ਪਾਣੀ ਤੇ ਅੰਨ ਆਸਰੇ ਚਲਦੀ ਹੈ। ਬੰਦਾ ਦੁਨੀਆਂ ਵਿਚ ਆਸ ਵਾਲੀ ਵਥ ਪੱਲੇ ਲੈ ਕੇ ਆਉਂਦਾ ਹੈ। (ਪਰ ਮੁਹਲਤ ਪੁਗਣ 'ਤੇ) ਜਦੋਂ ਮੌਤ ਦਾ ਫਰਿਸ਼ਤਾ ਸਾਰੇ ਦਰਵਾਜ਼ੇ ਭੰਨ ਕੇ ਆ ਜਾਂਦਾ ਹੈ। ਉਸ ਦੇ ਪਿਆਰੇ ਭਾਈ ਉਸ ਨੂੰ ਬੰਨ੍ਹ ਕੇ ਅੱਗੇ ਤੋਰ ਦੇਂਦੇ ਹਨ। ਹੇ ਭਾਈ, ਵੇਖੋ ਹੁਣ ਉਹ ਬੰਦਾ ਚਾਰ ਬੰਦਿਆਂ ਦੇ ਮੋਢਿਆਂ 'ਤੇ ਚੁਕਿਆ ਜਾ ਰਿਹਾ ਹੈ।

ਫਰੀਦ ਜੀ ਕਹਿੰਦੇ ਹਨ, ਇਸ ਦੁਨੀਆਂ ਵਿਚ ਰਹਿੰਦਿਆਂ ਬੰਦੇ ਨੇ ਜੋ ਅਮਲ ਕਮਾਏ ਹਨ, ਉਹ ਵੀ ਦਰਗਾਹ ਵਿਚ ਸਹਾਈ ਹੁੰਦੇ ਹਨ।

**ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਹਾ ਵਾਸੁ ॥**
**ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥**

***ਪਦ ਅਰਥ***—ਹਉ=ਮੈਂ, ਵਾਸੁ=ਰਿਹਾਇਸ਼, ਕਕਰੁ=ਕੰਕਰ (ਰੋੜੇ)।

***ਅਰਥ***—ਹੇ ਫਰੀਦ, ਮੈਂ ਉਨ੍ਹਾਂ ਪੰਛੀਆਂ ਤੋਂ ਕੁਰਬਾਣ ਜਾਂਦਾ ਹਾਂ ਜਿਨ੍ਹਾਂ ਦਾ ਵਾਸਾ ਜੰਗਲ ਵਿਚ ਹੈ ਤੇ ਉਹ ਕੰਕਰ, ਰੋੜੇ ਚੁਗਦੇ ਹਨ, ਭੋਂਇ 'ਤੇ ਵਸਦੇ ਹਨ ਤੇ ਰੱਬ ਦਾ ਆਸਰਾ ਨਹੀਂ ਛੱਡਦੇ।

**ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥**
**ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥੧੦੨॥**

***ਪਦ ਅਰਥ***—ਰੁਤਿ ਫਿਰੀ=ਰੁਤ ਬਦਲ ਗਈ, ਵਣੁ=ਜੰਗਲ, ਕਿਥਾਊ=ਕਿਤੇ ਵੀ।

***ਅਰਥ***—ਹੇ ਫਰੀਦ, ਮੌਸਮ ਫਿਰ ਗਿਆ ਹੈ, ਜੰਗਲ ਦੇ ਬੂਟੇ ਹਿਲ ਗਏ ਹਨ ਤੇ ਪੱਤਰ ਝੜ ਝੜ ਕੇ ਡਿਗ ਰਹੇ ਹਨ।

ਸਾਰੇ ਪਾਸੇ ਢੂੰਡ ਵੇਖੇ ਹਨ ਕਿਤੇ ਵੀ ਸਥਿਰਤਾ ਨਹੀਂ। ਭਾਵ—ਜਿਵੇਂ ਮੌਸਮ ਦੇ ਫਿਰਨ ਨਾਲ ਪੱਤੇ ਝੜਦੇ ਜਾ ਰਹੇ ਹਨ। ਇਸ ਤਰ੍ਹਾਂ ਮਨੁਖੀ ਸਰੀਰ ਦਾ ਬੱਾਲ, ਜਵਾਨੀ ਤੇ ਬਿਰਧ ਅਵਸਥਾ ਦਾ ਮੌਸਮ ਆਉਂਦਾ ਰਹਿੰਦਾ ਹੈ ਤੇ ਆਪੋ ਆਪਣੀ ਵਾਰੀ ਤੇ ਸਭ ਇਸ ਜਗਤ 'ਚੋਂ ਤੁਰਦੇ ਜਾਂਦੇ ਹਨ।

**ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥**
**ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥**

**ਪਦ ਅਰਥ**—ਪਟੋਲਾ=ਰੇਸ਼ਮ ਦਾ ਕੱਪੜਾ, ਧਜ=ਲੀਰਾਂ, ਕੰਬਲੜੀ=ਮਾੜੀ ਕੰਬਲੀ।

**ਅਰਥ**—ਹੇ ਫਰੀਦ, ਮੈਂ ਇਹ ਰੇਸ਼ਮ ਦਾ ਕੱਪੜਾ ਪਾੜ ਕੇ ਲੀਰਾਂ ਲੀਰਾਂ ਕਰ ਦਿਆਂ ਤੇ ਮਾੜਾ ਜਿਹਾ ਕੰਬਲ ਉਤੇ ਲੈ ਲਵਾਂ। ਜਿਸ ਵੇਸ ਵਿਚ ਮੈਨੂੰ ਮੇਰਾ ਪ੍ਰਭੂ (ਖੁਦਾ) ਮਿਲ ਪਵੇ ਮੈਂ ਉਹੋ ਹੀ ਵੇਸ ਧਾਰਨ ਕਰ ਲਵਾਂ।

ਸਲੋਕ ਨੰਬਰ ੧੪ ਸ੍ਰੀ ਗੁਰੂ ਅਮਰਦਾਸ ਜੀ ਤੇ ਸਲੋਕ ਨੰਬਰ ੧੫ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਬਾ ਫਰੀਦ ਜੀ ਦੇ ਸਲੋਕ ਨੰਬਰ ੧੩ ਦੇ ਸਪਸ਼ਟੀਕਰਨ ਲਈ ਉਚਾਰੇ ਹਨ।

## ਮ: ੩ ॥

**ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥**
**ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥**

**ਪਦ ਅਰਥ**—ਕਾਇ=ਕਿਉਂ, ਪਹਿਰੇਇ=ਪਹਿਨਦੀ ਹੈ, ਸਹੁ=ਪਤੀ, ਰਾਸਿ=ਚੰਗੀ।

**ਅਰਥ**—ਹੇ ਜੀਵ ਇਸਤਰੀ ਤੂੰ ਕਾਹਦੇ ਲਈ ਰੇਸ਼ਮ ਦੇ ਕੱਪੜੇ ਪਾੜ ਕੇ ਉਤੇ ਮਾੜੀ ਜਿਹੀ ਕੰਬਲੀ ਲੈਣ ਨੂੰ ਆਖਦੀ ਹੈਂ ਕਿਉਂਕਿ ਘਰ ਵਿਚ ਬੈਠਿਆਂ ਹੀ ਅਲ੍ਹਾ (ਪ੍ਰਭੂ) ਮਿਲ ਜਾਂਦਾ ਹੈ ਜੇਕਰ ਨੀਅਤ ਸਾਫ ਹੋਵੇ।

## ਮ : ੫ ॥

**ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥**
**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥**

**ਪਦ ਅਰਥ**—ਧਣੀ=ਪ੍ਰਮਾਤਮਾ, ਸਿਉ=ਤੋਂ, ਮੀਹਾਹੁ=ਮੀਂਹ ਤੋਂ।

**ਅਰਥ**—ਹੇ ਫਰੀਦ, ਜਿਨ੍ਹਾ ਨੂੰ ਦੁਨਿਆਵੀ ਵਡਿਆਈ ਹੰਕਾਰ ਦਾ ਤੇ ਧਨ ਜੋਬਨ ਦੀ ਬੇਅੰਤ ਦਾ ਮਾਣ ਹੈ ਉਹ ਦੁਨੀਆਂ ਵਿਚੋਂ ਰੱਬ ਦੀ ਮਿਹਰ ਵਲੋਂ ਸਖਣੇ ਤੁਰ ਜਾਂਦੇ ਹਨ ਜਿਵੇਂ ਮੀਂਹ ਪੈਣ 'ਤੇ ਟਿੱਬੇ ਖਾਲੀ ਰਹਿ ਜਾਂਦੇ ਹਨ।

**ਫਰੀਦਾ ਤਿਨ੍ਹਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥**
**ਐਥੇ ਦੁਖ ਘਣੇਰਿਆ ਅਗੈ ਠਉਰ ਨ ਠਾਉ ॥੧੦੬॥**

**ਪਦ ਅਰਥ**—ਐਸੇ=ਇਸ ਜੀਵਨ ਵਿਚ, ਘਣੇਰਿਆ=ਬਹੁਤ, ਠਉਰ=ਟਿਕਾਣਾ।

**ਅਰਥ**—ਹੇ ਫਰੀਦ, ਇਨ੍ਹਾਂ ਦੇ ਮੂੰਹ ਡਰਾਉਣੇ ਹਨ ਜਿਨ੍ਹਾਂ ਨੇ ਪ੍ਰਭੂ ਦਾ ਨਾਮ ਵਿਸਾਰਿਆ ਹੈ। ਉਹ ਏਥੇ ਜ਼ਿੰਦਗੀ ਵਿਚ ਵੀ ਬਹੁਤ ਦੁੱਖ ਪਾਉਂਦੇ ਹਨ ਤੇ ਅੱਗੇ ਦਰਗਾਹ ਵਿਚ ਵੀ ਉਨ੍ਹਾਂ ਨੂੰ ਕੋਈ ਥਾਂ ਨਹੀਂ ਨਸੀਬ ਹੁੰਦੀ।

**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥**
**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥**

**ਪਦ ਅਰਥ**—ਪਿਛਲ ਰਾਤਿ=ਪਿਛਲੀ ਰਾਤ (ਅੰਮ੍ਰਿਤ ਵੇਲੇ), ਜੀਵਦੜੋ=ਜੀਊਂਦਾ ਹਾਂ, ਵਿਸਾਰਿਆ=ਛੱਡਿਆ, ਮੁਇਓਹਿ=ਮੋਇਆ ਹੈ।

**ਅਰਥ**—ਹੇ ਫਰੀਦ ਜੇਕਰ ਤੂੰ ਪਿਛਲੀ ਰਾਤੇ ਜਾਗਦਾ ਨਹੀਂ ਤਾਂ ਤੂੰ ਜੀਊਂਦਾ ਹੀ ਮਰਿਆ ਹੈਂ। ਭਾਵੇਂ ਤੂੰ ਰੱਬ ਨੂੰ ਵਿਸਾਰ ਦਿੱਤਾ ਹੈ ਪਰ ਰੱਬ ਨੇ ਤੈਨੂੰ ਨਹੀਂ ਵਿਸਾਰਿਆ, ਉਹ ਤੇਰੇ ਵੱਲ ਵੇਖ ਰਿਹਾ ਹੈ।

(ਇਹ ਚਾਰ ਸਲੋਕ ੧੦੮, ੧੦੯, ੧੧੦ ਤੇ ੧੧੧ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਉਚਾਰਨ ਕੀਤੇ ਹੋਏ ਹਨ।)

## ਮ: ੫ ॥

**ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥**
**ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥੧੦੮॥**

**ਪਦ ਅਰਥ**—ਕੰਤੁ ਰੰਗਾਵਲਾ=ਮੌਜਾਂ ਮਾਣਨ ਵਾਲਾ, ਸਚਾਵਾਂ=ਸੱਚਾ।

**ਅਰਥ**—ਹੇ ਫਰੀਦ, ਕੰਤ (ਪ੍ਰਭੂ) ਮੌਜਾਂ ਮਾਣਨ ਵਾਲਾ ਹੈ ਤੇ ਉਹ ਕਿਸੇ ਦੇ ਮੁਹਥਾਜ ਨਹੀਂ ਰਹਿੰਦਾ। ਜੇਕਰ ਰੱਬ ਦੇ ਪ੍ਰੇਮ ਵਿਚ ਰਤੇ ਜਾਈਏ ਤਾਂ ਰੱਬ ਵਾਲਾ ਸੱਚਾ ਰੂਪ ਮਿਲ ਜਾਂਦਾ ਹੈ।

## ਮ: ੫ ॥

**ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥**
**ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥**

**ਪਦ ਅਰਥ**—ਵਿਕਾਰੁ=ਬੁਰਿਆਈ, ਸੋ ਭਲਾ=ਉਹੀ ਚੰਗਾ।

**ਅਰਥ**—ਹੇ ਫਰੀਦ, ਦੁੱਖ ਤੇ ਸੁਖ ਨੂੰ ਇਕ ਸਮਾਨ ਤੇ ਦਿਲ ਵਿਚੋਂ ਬੁਰੇ ਖਿਆਲ (ਪਾਪ) ਕੱਢ ਦੇ। ਜੋ ਪ੍ਰਭੂ ਨੂੰ ਭਾਉਂਦਾ ਹੈ ਉਸ ਨੂੰ ਭਲਾ ਕਰਕੇ ਜਾਣ ਤਾਂ ਤੈਨੂੰ ਰੱਬੀ ਦਰਬਾਰ ਲੱਭ ਪਵੇਗਾ।

## ਮ: ੫ ॥

**ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥**
**ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥੧੧੦॥**

**ਪਦ ਅਰਥ**—ਵਜਾਈ=ਨੱਚਦੀ, ਅਲਹੁ=ਪ੍ਰਮਾਤਮਾ (ਖੁਦਾ)।

**ਅਰਥ**—ਹੇ ਫਰੀਦ, ਦੁਨੀਆਂ ਮਾਇਆ ਦੀ ਵਜਾਈ ਹੋਈ ਵਜਦੀ, ਨਚਾਈ ਹੋਈ ਨਚਦੀ ਬੇ-ਤਹਾਸ਼ਾ ਭਜੀ ਫਿਰਦੀ ਹੈ ਅਤੇ ਤੂੰ ਵੀ ਦੁਨੀਆਂ ਦੇ ਨਾਲ ਹੀ ਨੱਚ ਰਿਹਾ ਹੈਂ।

ਪਰ ਉਹ ਜੀਵ ਮਾਇਆ ਦੇ ਵਜਾਇਆਂ ਨਹੀਂ ਵਜਦਾ ਜਿਸ ਦੀ ਪ੍ਰਮਾਤਮਾ ਆਪ ਸੰਭਾਲ ਕਰਦਾ ਹੈ ।

## ਮ: ੫ ॥

**ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥**
**ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰਿ ਕਰੰਮਿ ॥੧੧੧॥**

***ਪਦ ਅਰਥ***—ਮਿਸਲ=ਮਰਯਾਦਾ, ਗਾਖੜੀ=ਔਖੀ ਹੈ, ਪੂਰ ਕਰੰਮਿ=ਪੂਰਨ ਭਾਗ ।

***ਅਰਥ***—ਹੇ ਫਰੀਦ, ਮਨ ਤੇ ਇਸ ਦੁਨੀਆਂ ਵਿਚ ਲੱਗਾ ਹੋਇਆ ਹੈ । ਅੰਤ ਨੂੰ ਦੁਨੀਆਂ ਕਿਸੇ ਕੰਮ ਨਹੀਂ ਆਉਣੀ । ਫਕੀਰਾਂ ਦੀ ਮਰਯਾਦਾ (ਰਹਿਣੀ ਬਹਿਣੀ) ਬੜੀ ਔਖੀ ਹੈ । ਇਸ ਨੂੰ ਪੂਰਨ ਭਾਗ ਕਰਕੇ ਪਾਇਆ ਜਾਂਦਾ ਹੈ ।

**ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥**
**ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥**

***ਪਦ ਅਰਥ***—ਫੁਲੜਾ=ਫੁੱਲ ਦਾ ਆਰੰਭ, ਪਛਾ ਰਾਤਿ=ਪਿਛਲੀ ਰਾਤ ।

***ਅਰਥ***—ਰਾਤ ਦੇ ਪਹਿਲੇ ਪਹਿਰ ਦਾ ਸਿਮਰਨ ਇਕ ਫੁੱਲ ਬਰਾਬਰ ਹੈ (ਜੋ ਫਲ ਲਗਣ ਤੋਂ ਪਹਿਲਾਂ ਨਿਕਲਦਾ ਹੈ) ਪਿਛਲੀ ਰਾਤ ਅੰਮ੍ਰਿਤ ਵੇਲੇ ਦਾ ਸਿਮਰਨ ਇਕ ਫਲ ਸਮਾਨ ਹੈ । ਇਸ ਫਲ ਨੂੰ ਆਪਣੇ ਪ੍ਰਭੂ ਪਾਸੋਂ ਉਹ ਹੀ ਲੈ ਸਕਦਾ ਹੈ ਜਿਹੜੇ ਅੰਮ੍ਰਿਤ ਵੇਲੇ ਜਾਗਦੇ ਹਨ ਤੇ ਖੁਦਾ ਦੀ ਬੰਦਗੀ ਕਰਦੇ ਹਨ ਤੇ ਉਨ੍ਹਾਂ ਨੂੰ ਰੱਬੀ ਦਾਤ ਫਲ ਮਿਲਦਾ ਹੈ ।

ਇਹ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿਰੀ ਰਾਗ ਦੀ ਵਾਰ ਵਿਚ ਹੈ ਜੋ ਫਰੀਦ ਜੀ ਦੇ ੧੧੨ ਨੰਬਰ ਦਾ ਸਪਸ਼ਟੀਕਰਨ ਕਰਦਾ ਹੈ ।

## ਮਹਲਾ ੧ ॥

**ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥**
**ਇਕਿ ਜਾਗੰਦੇ ਨਾ ਲਹਨਿ੍ ਇਕਨਾ ਸੁਤਿਆ ਦੇਇ ਉਠਾਲਿ ॥੧੧੩॥**

***ਪਦ ਅਰਥ***—ਦਾਤੀ=ਦਾਤਾਂ, ਸੰਦੀਆ=ਦੀਆਂ, ਕਿਆ ਚਲੈ=ਕੀ ਚਲਦਾ ਹੈ ।

***ਅਰਥ***—ਦਾਤਾਂ ਮਾਲਕ ਦੀਆਂ ਹਨ , ਉਸ ਨਾਲ ਕਿਸੇ ਦਾ ਕੋਈ ਜ਼ੋਰ ਨਹੀਂ ਚਲਦਾ । ਇਕ ਅੰਮ੍ਰਿਤ ਵੇਲੇ ਜਾਗ ਕੇ ਸਿਮਰਨ ਕਰਕੇ ਵੀ ਬਖਸ਼ਿਸ਼ ਪ੍ਰਾਪਤ ਨਹੀਂ ਕਰ ਸਕਦੇ । ਇਕਨਾ ਨੂੰ ਸੁਤਿਆਂ ਨੂੰ ਜਗਾ ਕੇ ਬਖਸ਼ਿਸ਼ਾਂ ਦੇ ਭੰਡਾਰ ਭਰ ਦੇਂਦਾ ਹੈ ।

**ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥**
**ਜਿਨਾ ਨਾਉ ਸੁਹਾਗਣੀ ਤਿਨਾ ਝਾਕ ਨ ਹੋਰ ॥੧੧੪॥**

**ਪਦ ਅਰਥ**—ਢੂਢੇਦੀਏ=ਭਾਲਣ ਵਾਲੀਏ, ਕੂ=ਨੂੰ ਕਾਈ ਕੋਰ=ਕੋਈ ਊਣਤਾਈ ਹੈ ।

**ਅਰਥ**—ਹੇ ਸੁਹਾਗ ਨੂੰ ਭਾਲਣ ਵਾਲੀਏ, ਤੇਰੇ ਵਿਚ ਕੋਈ ਊਣਤਾਈ ਜ਼ਰੂਰ ਹੈ, ਜਿਹੜਾ ਤੈਨੂੰ ਪਤਾ ਨਹੀਂ ਮਿਲਿਆ ।

ਜਿਨ੍ਹਾਂ ਦਾ ਨਾਮ ਸੁਹਾਗਣ ਹੈ ਉਨ੍ਹਾਂ ਨੂੰ ਹੋਰ ਕਾਸੇ ਦੀ ਟੇਕ ਨਹੀਂ ਹੁੰਦੀ, ਉਨ੍ਹਾਂ ਦਾ ਆਪਾ ਪਤੀ ਵਿਚ ਰਤਾ ਹੁੰਦਾ ਹੈ ।

**ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥**
**ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥**

**ਪਦ ਅਰਥ**—ਮੰਝ=ਮਨ ਵਿਚ, ਨੀਹਣੋ=ਚਿਲਾ, ਸੰਦਾ=ਦਾ, ਖਾਲਕੁ=ਮਾਲਕ, ਖਤਾ ਨ ਕਰੀ=ਖੁੰਝਣ ਨਹੀਂ ਦੇਂਦਾ ।

**ਅਰਥ**—ਜੇਕਰ ਮਨ ਵਿਚ ਸਬਰ ਦੀ ਕਮਾਨ ਹੋਵੇ ਤੇ ਚਿੱਲਾ ਵੀ ਸਬਰ ਦਾ ਹੀ ਹੋਵੇ । ਜੇਕਰ ਸਬਰ ਦਾ ਹੀ ਤੀਰ ਹੋਵੇ ਤਾਂ ਮਾਲਕ ਐਸੇ ਦਾ ਨਿਸ਼ਾਨਾ ਕਦੀ ਵਿਰਥਾ ਨਹੀਂ ਜਾਂਦਾ ।

**ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨ੍ਹਿ ॥**
**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥**

**ਪਦ ਅਰਥ**—ਸਾਬਰੀ=ਸਬਰ ਵਾਲੇ, ਏਵੈ=ਇਸ ਤਰ੍ਹਾਂ, ਜਾਲੇਨ੍ਹਿ=ਜਾਲਦੇ ਹਨ ।

**ਅਰਥ**—ਸਬਰ ਵਾਲੇ ਸਬਰ ਵਿਚ ਰਹਿ ਕੇ ਤਨ ਨੂੰ ਸਾੜਦੇ ਹਨ (ਕਠਿਨ ਰੱਬ ਦੀ ਭਗਤੀ ਕਰਦੇ ਹਨ)। ਇਸ ਤਰ੍ਹਾਂ ਉਹ (ਭਗਤੀ ਕਰਕੇ) ਰੱਬ ਦੇ ਨੇੜੇ ਹੋ ਜਾਂਦੇ ਹਨ ਪਰ ਆਪਣਾ ਭੇਤ ਕਿਸੇ ਨੂੰ ਨਹੀਂ ਦੱਸਦੇ ।

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥**

**ਪਦ ਅਰਥ**—ਸੁਆਉ=ਮਨੋਰਥ, ਦਿੱੜੁ=ਪੱਕਾ ਕਰੇ, ਵਾਹੜਾ=ਨਿੱਕਾ ਨਾਲਾ ।

**ਅਰਥ**—ਇਸ ਸਬਕ ਜ਼ਿੰਦਗੀ ਦਾ ਮਨੋਰਥ ਹੈ, ਹੇ ਬੰਦੇ ! ਤੂੰ ਇਸ ਨੂੰ ਜੇਕਰ ਧਾਰਨ ਕਰ ਲਵੇਂ ਤਾਂ (ਇਸ ਸਦਕਾ) ਵਧ ਕੇ ਦਰਿਆ ਵਰਗਾ ਹੋ ਜਾਵੇਂਗਾ ਪਰ ਘਟ ਕੇ ਨਿੱਕਾ ਨਾਲਾ ਨਹੀਂ ਹੋਵੇਂਗਾ।

**ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥**
**ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥**

**ਪਦ ਅਰਥ**—ਦਰਵੇਸੀ=ਫਕੀਰੀ, ਗਾਖੜੀ=ਔਖੀ, ਚੋਪੜੀ=ਉਪਰੋਂ ਚੰਗੀ, ਇਕਨਿ ਕਿਨੈ=ਕਿਸੇ ਵਿਰਲੇ ਨੇ, ਦਰਵੇਸਾਵੀ=ਫਕੀਰਾਂ ਵਾਲੀ ।

**ਅਰਥ**—ਹੇ ਫਰੀਦ, ਫਕੀਰੀ ਕਰਨੀ ਬਹੁਤ ਔਖੀ ਕਾਰ ਹੈ ਪਰ ਤੇਰੀ ਇਹ ਓਪਰੀ ਪ੍ਰੀਤ ਹੀ ਹੈ (ਜੋ ਤੂੰ ਫਕੀਰੀ ਦਾ ਦਮ ਮਾਰ ਰਿਹਾ ਹੈਂ) ਇਹ ਫਕੀਰੀ ਕਾਰ (ਜੋ ਬਹੁਤ ਔਖੀ ਹੈ) ਇਸ ਉਤੇ ਕੋਈ ਵਿਰਲਾ ਹੀ ਚਲਦਾ ਹੈ ।

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥**
**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥੧੧੯॥**

**ਪਦ ਅਰਥ**—ਤਨੂਰ=ਤੰਦੂਰ, ਜਿਉ=ਵਾਂਗ, ਜੁਲਾਂ=ਤੁਰਾਂ, ਮੂੰ=ਮੈਨੂੰ, ਪਿਰੀ=ਪਿਆਰੀ, ਮਿਲੰਨਿ=ਮਿਲ ਪੈਣ।

**ਅਰਥ**—ਮੇਰਾ ਤਨ ਤੰਦੂਰ ਵਾਂਗ ਤਪੇ ਤੇ ਹੱਡ ਬਾਲਨ ਵਾਂਗ ਬਲਦੇ ਹੋਣ। ਜੇਕਰ ਮੈਂ ਪੈਰਾਂ ਨਾਲ ਥਕ ਜਾਵਾਂ ਤਾਂ ਸਿਰ ਪਰਨੇ ਤੁਰ ਪਵਾਂ ਜੇ ਮੈਨੂੰ ਪਿਆਰਾ ਰੱਬ ਮਿਲ ਜਾਵੇ ਮੈਂ ਇਹ ਕਸ਼ਟ ਸਹਿਣ ਨੂੰ ਤਿਆਰ ਹਾਂ।

(ਇਹ ਸਲੋਕ ਨੰਬਰ ੧੨੦ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸਲੋਕ ਨੰਬਰ ੧੨੧ ਸ੍ਰੀ ਗੁਰੂ ਰਾਮਦਾਸ ਜੀ ਦਾ ਉਚਾਰਿਆ ਹੈ।)

## ਵਾਰਾਂ ਤੇ ਵਧੀਕ ਮਹਲਾ ੧ ॥

**ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥**
**ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥੧੨੦॥**

**ਪਦ ਅਰਥ**—ਫੇੜਿਆ=ਵਗਾੜਿਆ, ਨਿਹਾਲਿ=ਵੇਖ।

**ਅਰਥ**—ਤਨ ਨੂੰ ਤੰਦੂਰ ਵਾਂਗ ਨਾ ਤਪਾ ਤੇ ਹੱਡਾਂ ਨੂੰ ਬਾਲਣ ਵਾਂਗ ਨ ਬਾਲ, ਤੇਰੇ ਸਿਰ 'ਤੇ ਪੈਰਾਂ ਨੇ ਕੀ ਵਗਾੜਿਆ ਹੈ ਪ੍ਰਮਾਤਮਾ ਨੂੰ ਆਪਣੇ ਅੰਦਰ ਵੇਖ।

## ਕਾਨੜੇ ਦੀ ਵਾਰ ਮਹਲਾ ੪ ॥

**ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥**
**ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥੧੨੧॥**

**ਪਦ ਅਰਥ**—ਢੂਢੇਦੀ=ਲੱਭਦੀ, ਮੈਡੇ=ਮੇਰੇ।

**ਅਰਥ**—ਮੈਂ ਜਿਸ ਆਪਣੇ ਸਜਣ ਨੂੰ ਲੱਭ ਰਹੀ ਹਾਂ, ਉਹ ਤੇ ਮੇਰੇ ਨਾਲ (ਮੇਰੇ ਹਿਰਦੇ ਵਿਚ) ਹੈ। ਗੁਰੂ ਜੀ ਕਹਿੰਦੇ ਹਨ ਉਸ ਅਲਖ ਨਾ ਜਾਣੇ ਜਾਣ ਵਾਲੇ ਸਜਣ ਨੂੰ ਨਹੀਂ ਜਾਣਿਆਂ ਜਾਂਦਾ ਪਰ ਉਹ ਗੁਰੂ ਵਿਖਾਲ ਦੇਂਦਾ ਹੈ।

**ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥**
**ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥**

**ਪਦ ਅਰਥ**—ਬਗਾ=ਬਗਲਾ, ਬਪੁੜੇ=ਵਿਚਾਰੇ, ਤਲਿ=ਹੇਠਾਂ।

**ਅਰਥ**—ਹੰਸਾਂ (ਭਗਤ ਜਨਾਂ) ਨੂੰ ਤਰਦਿਆਂ ਵੇਖ ਕੇ ਬਗਲਿਆਂ (ਸਾਕਤ ਜਨਾਂ) ਨੂੰ ਵੀ ਤਰਨ ਦਾ

ਚਾਉ ਆ ਗਿਆ।

ਪਰ ਵਿਚਾਰੇ ਬਗਲੇ ਸਿਰ ਥੱਲੇ ਤੇ ਪੈਰ ਉਤੇ ਹੋ ਕੇ ਮੂਧੇ ਮੂੰਹ ਬੁਰੀ ਤਰ੍ਹਾਂ ਡੁੱਬ ਗਏ।

**ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ ॥**
**ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥੧੨੩॥**

**ਪਦ ਅਰਥ**—ਜਾਣਿਆ=ਸਮਝਿਆ, ਵਡਹੰਸੁ=ਵੱਡਾ ਹੰਸ (ਉੱਚਾ ਭਗਤ ਜਨ), ਸੰਗ=ਸਾਥ, ਬਗੁ=ਪਖੰਡੀ ਸਾਧ, ਬਪੁੜਾ=ਵਿਚਾਰਾ, ਜਨਮਿ=ਸਾਰੀ ਉਮਰ, ਭੇੜੀ=ਛੁਹਾਂਦੀ।

**ਅਰਥ**—ਮੈਂ ਸਮਝਿਆ ਕਿ ਇਹ ਕੋਈ ਵੱਡਾ ਹੰਸ (ਉੱਚਾ ਭਗਤ ਜਨ ਹੈ ਤਾਂ ਹੀ ਮੈਂ ਉਸ ਨਾਲ ਸੰਗ ਕੀਤਾ)।

ਪਰ ਜੇ ਮੈਂ ਇਹ ਚੰਗੀ ਤਰ੍ਹਾਂ ਜਾਣ ਲੈਂਦੀ ਕਿ ਇਹ ਤੇ ਕੰਬਖਤ ਬਗਲਾ ਹੈ ਤਾਂ ਮੈਂ ਕਦੇ ਵੀ ਉਸ ਦੇ ਨੇੜੇ ਨਾ ਲਗਦੀ।

(ਇਹ ਸਲੋਕ ਨੰਬਰ ੧੨੪ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੈ।)

## ਮਹਲਾ ੧ ॥

**ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥**
**ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥**

**ਪਦ ਅਰਥ**—ਨਦਰਿ=ਮਿਹਰ, ਧਰੇ=ਰਖੇ।

**ਅਰਥ**— ਭਾਵੇਂ ਹੰਸ ਹੋਵੇ, ਭਾਵੇਂ ਬਗਲਾ, ਜਿਸ ਉਤੇ ਪ੍ਰਭੂ ਮਿਹਰ ਦੀ ਨਜ਼ਰ ਕਰ ਦੇਵੇ, ਉਹ ਵੱਡਭਾਗਾ ਹੈ। ਜੇ ਉਸ ਪ੍ਰਭੂ ਨੂੰ ਭਾਉਂਦਾ ਹੋਵੇ ਤਾਂ ਉਹ ਕਾਂ ਤੋਂ ਵੀ ਹੰਸ ਬਣਾ ਦਿੰਦਾ ਹੈ।

**ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥**
**ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥**

**ਪਦ ਅਰਥ**—ਸਰਵਰ=ਸੰਸਾਰ ਰੂਪ ਤਲਾਬ, ਹੇਕੜੇ=ਇੱਕਲਾ, ਫਾਹੀ ਵਾਲ=ਫਾਹੀ ਲਾਉਣ ਵਾਲੇ, ਪਚਾਸ=ਪੰਜਾਹ, ਲਹਿਰੀ=ਲਹਿਰਾਂ ਵਿਚ, ਗਡੁ ਥਿਆ=ਫਸ ਗਿਆ, ਸਚੇ ਤੇਰੀ=ਪ੍ਰਭੂ ਤੇਰੀ।

**ਅਰਥ**—(ਜਗਤ ਰੂਪ) ਸਰੋਵਰ ਵਿਚ ਪੰਛੀ (ਜੀਵ) ਇਕੱਲਾ ਹੈ ਤੇ ਉਸ ਨੂੰ ਫਾਹੀ ਲਾਉਣ ਵਾਲੇ (ਕਾਮਾਦਿਕ ਵਿਸ਼ੇ ਵਿਕਾਰ) ਪੰਜ ਹਨ।

ਇਹ ਸਰੀਰ ਵਿਕਾਰ ਰੂਪ ਲਹਿਰਾਂ ਵਿਚ ਫਸ ਗਿਆ ਹੈ (ਇਸ 'ਚੋਂ ਨਿਕਲਣ ਲਈ) ਹੇ ਸੱਚੇ ਪ੍ਰਭੂ! ਹੁਣ ਤੇਰੇ 'ਤੇ ਹੀ ਆਸ ਲੱਗੀ ਹੈ।

**ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥**
**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥**

**ਪਦ ਅਰਥ**—ਮਣੀਆਂ ਮੰਤੁ=ਸ੍ਰੇਸ਼ਟ ਮੰਤਰ, ਵੇਸੁ=ਵੇਸ, ਹਉ=ਮੈਂ ।

**ਅਰਥ**—ਉਹ ਕਿਹੜਾ ਅੱਖਰ ਹੈ, ਕਿਹੜਾ ਗੁਣ ਹੈ ਤੇ ਕਿਹੜਾ ਸ੍ਰੇਸ਼ਟ ਮੰਤਰ ਹੈ (ਮੈਨੂੰ ਦੱਸੋ) ਉਹ ਕਿਹੜਾ ਵੇਸ ਹੈ ਜਿਹੜਾ ਮੈਂ ਧਾਰਨ ਕਰਾਂ ਤੇ ਮੇਰਾ ਪਤੀ (ਪ੍ਰਭੂ) ਮੇਰੇ ਵਸ ਵਿਚ ਆ ਜਾਵੇ ।

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥**

**ਪਦ ਅਰਥ**—ਨਿਵਣੁ=ਨਿਮਰਤਾ, ਖਵਣੁ=ਜਰਨਾ, ਜਿਹਬਾ=ਜੀਭ ਦੀ ਮਿਠਾਸ ।

**ਅਰਥ**—ਪਿਛੇ ਦਿੱਤੇ ਸਲੋਕ ਨੰ: ੧੨੬ ਦਾ ਜਵਾਬ ਫਰੀਦ ਜੀ ਆਪ ਹੀ ਦੇਂਦੇ ਹਨ । ਨਿਉਣਾ ਅੱਖਰ ਹੈ, ਜਰਨਾ ਗੁਣ ਹੈ ਤੇ ਮਿੱਠਾ ਬੋਲਣਾ ਸ੍ਰੇਸ਼ਟ ਮੰਤਰ ਹੈ । (ਇਹ ਤਿੰਨ ਗੁਣ ਹਨ) ਹੇ ਭੈਣੇ, ਜੇਕਰ ਇਨ੍ਹਾਂ ਤਿੰਨਾਂ ਦਾ ਤੂੰ ਵੇਸ ਕਰ ਲਵੇਂ ਤਾਂ ਤੇਰਾ ਪਤੀ ਪ੍ਰਭੂ ਵਸ ਵਿਚ ਆ ਜਾਵੇਗਾ ।

**ਮਤਿ ਹੋਦੀ ਹੋਇ ਇਆਣਾ ॥**
**ਤਾਣ ਹੋਦੇ ਹੋਇ ਨਿਤਾਣਾ ॥**
**ਅਣਹੋਦੇ ਆਪੁ ਵੰਡਾਏ ॥**
**ਕੋ ਐਸਾ ਭਗਤੁ ਸਦਾਏ ॥੧੨੮॥**

**ਪਦ ਅਰਥ**—ਤਾਣ=ਬਲ, ਅਣਹੋਦੇ=ਨਾਮ ਮਾਤਰ ਹੁੰਦਿਆਂ ਵੀ ।

**ਅਰਥ**—ਜਿਹੜਾ ਮਨੁਖ ਮਤ ਹੁੰਦੇ ਹੋਏ ਵੀ ਇਞਾਣਾ ਬਣੇ । ਬਲ ਹੁੰਦਿਆਂ ਹੋਇਆਂ ਵੀ ਬਲਹੀਣਾ ਵਾਂਗ ਜੀਵੇ । ਨਾਮ ਮਾਤਰ ਹੁੰਦਿਆਂ ਹੋਇਆਂ ਵੀ ਵੰਡ ਕੇ ਛਕੇ । ਜਿਹੜਾ ਤਾਂ ਮਨੁਖ ਏਨੇ ਗੁਣ ਰਖਦਾ ਹੋਵੇ, ਉਹ ਹੀ ਭਗਤ ਅਖਵਾ ਸਕਦਾ ਹੈ ।

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥**

**ਪਦ ਅਰਥ**—ਗਾਲਾਇ=ਬੋਲ, ਧਣੀ=ਮਾਲਕ, ਹਿਆਉ=ਹਿਰਦਾ, ਕੇਹੀ=ਕਿਸੇ ਦਾ, ਠਾਹਿ=ਢਾਹ, ਮਾਣਕ=ਮੋਤੀ ।

**ਅਰਥ**—ਇਕ ਵੀ ਫਿੱਕਾ ਬੋਲ ਨਾ ਬੋਲ ਕਿਉਂਕਿ ਸਭਨਾਂ ਵਿਚ ਸੱਚਾ ਮਾਲਕ ਵਸ ਰਿਹਾ ਹੈ । ਕਿਸੇ ਦਾ ਹਿਰਦਾ ਨਾ ਦੁਖਾ, ਸਾਰੇ ਦਿਲ ਅਮੋਲਕ ਮੋਤੀ ਹਨ (ਜਿਨ੍ਹਾਂ ਦਾ ਮੁੱਲ ਨਹੀਂ ਪੈ ਸਕਦਾ) ।

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥੧੩੦॥**

**ਪਦ ਅਰਥ**—ਠਾਹਣੁ=ਦੁਖਾਉਣਾ, ਮੂਲਿ ਮਚਾਂਗਵਾ=ਚੰਗਾ ਨਹੀਂ, ਤਉ=ਮੈਨੂੰ, ਪਿਰੀਆ=ਪਿਆਰਾ,

ਸਿਕ=ਤਾਂਘ, ਹਿਆਉ=ਹਿਰਦਾ, ਠਾਹੇ=ਦੁਖਾਓਣਾ ।

**ਅਰਥ**—ਸਾਰਿਆਂ ਜੀਵਾਂ ਦੇ ਮਨ ਮੋਤੀ ਰੂਪ ਹਨ ਕਿਸੇ ਦਾ ਵੀ ਦਿਲ ਦੁਖਾਉਣਾ ਮੂਲੋਂ ਹੀ ਚੰਗਾ ਨਹੀਂ ।

ਜੇਕਰ ਤੈਨੂੰ ਪਿਆਰੇ ਦੇ ਮਿਲਣ ਦੀ ਤਾਂਘ ਹੈ ਤਾਂ ਕਿਸੇ ਦਾ ਵੀ ਦਿਲ ਨਾ ਦੁਖਾ, ਕਿਉਂਕਿ ਹਰੇਕ ਦਿਲ ਵਿਚ ਪ੍ਰਭੂ ਆਪ ਵਸ ਰਿਹਾ ਹੈ ।

**ਸਮਾਪਤ**

